

# ਗੁਰੂ ਪੰਥ ਖ਼ਾਲਸੇ ਕੇ ਹੁਕਮਨਾਮੇ

(ਗੁਰੂ ਕਾਲ ਤੋਂ ਆਧੁਨਿਕ ਸਮੇਂ ਤੱਕ)

ਡਾ. ਰਾਇਜਸਬੀਰ ਸਿੰਘ

# ਗੁਰੂ ਪੰਥ ਖ਼ਾਲਸੇ ਕੇ

# ਹੁਕਮਨਾਮੇ

## (ਗੁਰੂ ਕਾਲ ਤੋਂ ਆਧੁਨਿਕ ਸਮੇਂ ਤਕ)

ਡਾ. ਰਾਇਜਸਬੀਰ ਸਿੰਘ



ਪ੍ਰਕਾਸ਼ਕ-

**ਭਾ: ਚਤਰ ਸਿੰਘ ਜੀਵਨ ਸਿੰਘ**

ਅੰਮ੍ਰਿਤਸਰ।

ISBN : 978-81-7601-992-7

ਪਹਿਲੀ ਐਡੀਸ਼ਨ : 2009

ਭੇਟਾ : 200/-



ਪ੍ਰਕਾਸ਼ਕ: ਭਾ: ਚਤਰ ਸਿੰਘ ਜੀਵਨ ਸਿੰਘ
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ (ਇੰਡੀਆ)।
ਫ਼ੋਨ/ਫ਼ੈਕਸ : (0183) 2542346, 2547974, 2557973
E-Mail : csjssales@hotmail.com csjspurchase@yahoo.com
csjsexports@vsnl.com
Visit our Website : www.csjs.com

Printed & Bound in India

ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫ਼ੋਨ : 2705003

# ਮੁੱਢ

ਗੁਰੂ ਖ਼ਾਲਸਾ ਪੰਥ ਕੇ ਹੁਕਮਨਾਮੇ ਇਕ ਮਹਤਵਪੂਰਨ ਸੰਗ੍ਰਹਿ ਹੈ। ਇਸ ਵਿਚ ਗੁਰੂ ਸਾਹਿਬਾਨ ਦੇ ਸਮੇਂ ਤੋਂ ਅਜੋਕੇ ਕਾਲ ਤਕ ਦੇ ਚੋਣਵੇਂ ਹੁਕਮਨਾਮੇ ਸੰਕਲਿਤ ਹਨ। ਇਸ ਸੰਗ੍ਰਹਿ ਦਾ ਆਸ਼ਾ ਅਜੋਕੇ ਹੁਕਮਨਾਮਿਆਂ ਨੂੰ ਗੁਰੂ ਕ਼ਾਲ ਦੇ ਹੁਕਮਨਾਮਿਆਂ ਦੇ ਪਰਿਪੇਖ ਵਿਚ ਵੇਖਣਾ ਹੈ। ਸਮੱਸਿਆ ਇਹ ਹੈ ਕਿ ਹਾਲਾਤਾਂ ਦੇ ਗੇੜ ਕਾਰਨ ਅਜੋਕੇ ਹੁਕਮਨਾਮੇ ਅਤੇ ਨਾਲ ਹੀ ਅਕਾਲ ਤਖ਼ਤ ਸੰਸਥਾ ਸੰਕਟ ਗ੍ਰਸਤ ਹੋ ਗਈ ਹੈ। ਸਾਡੀ ਮਨਸ਼ਾ ਸਿਰ ਜੋੜ ਕੇ ਬੈਠਣਾ ਤੇ ਇਸ ਸੰਕਟ ਬਾਰੇ ਡੂੰਘੀ ਵਿਚਾਰ ਦਾ ਪਲੇਟ ਫਾਰਮ ਤਿਆਰ ਕਰਨ ਵਿਚ ਸਹਾਇਤਾ ਕਰਨਾ ਹੈ। ਇਸੇ ਲਈ ਹੁਕਮਨਾਮਿਆਂ ਦੇ ਨਾਲ-ਨਾਲ ਇਸ ਸੰਗ੍ਰਹਿ ਵਿਚ ਹੋਰ ਸੰਬੰਧਿਤ ਜ਼ਰੂਰੀ ਦਸਤਾਵੇਜ ਵੀ ਸ਼ਾਮਿਲ ਕਰ ਦਿੱਤੇ ਹਨ। ਆਸ ਹੈ ਕਿ *ਰੋਸੁ ਨ ਕੀਜੈ ਉਤਰੁ ਦੀਜੈ* (ਅੰਗ ੯੩੮) ਅਤੇ *ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ* (ਅੰਗ ੬੬੧) ਮੁਤਾਬਕ ਸਾਜਗਾਰ ਹਾਲਾਤ ਪੈਦਾ ਹੋ ਸਕਣਗੇ।

ਇਸ ਸੰਗ੍ਰਹਿ ਦੀ ਪ੍ਰੇਰਣਾ ਮੈਨੂੰ ਚਤਰ ਸਿੰਘ ਜੀਵਨ ਸਿੰਘ ਸੰਸਥਾ ਤੋਂ ਮਿਲੀ ਅਤੇ ਇਸ ਸੰਬੰਧੀ ਵਿਚਾਰ ਵਟਾਂਦਰਾ ਕਰਨ ਵਿਚ ਸਹਾਇਕ ਹੋਣ ਕਾਰਨ ਡਾ. ਬਲਵੰਤ ਸਿੰਘ ਢਿੱਲੋਂ, ਡਾ. ਸ.ਸ. ਸਾਗਰ ਤੇ ਭਾ. ਗੁਰਇਕਬਾਲ ਸਿੰਘ ਦਾ ਧੰਨਵਾਦ ਹੈ। ਨਾਲ ਹੀ ਸਿੰਘ ਸਾਹਿਬ ਜੋਗਿੰਦਰ ਸਿੰਘ ਵੇਦਾਂਤੀ ਦਾ ਧੰਨਵਾਦ ਹੈ ਜਿਨ੍ਹਾਂ ਨੇ ਇਸ ਰਚਨਾ ਨੂੰ ਵਾਚਨ ਦੀ ਕ੍ਰਿਪਾ ਕੀਤੀ ਹੈ। ਇਸ ਤੋਂ ਇਲਾਵਾ ਆਪਣੀ ਜੀਵਨ ਸਾਥਣ ਸ੍ਰੀਮਤੀ ਸਵਿੰਦਰ ਕੌਰ ਤੇ ਬੇਟੀ ਡਾ. ਰਬਿੰਦਰ ਇਕਬਾਲ ਦਾ ਵੀ ਧੰਨਵਾਦ ਹੈ ਜਿਨ੍ਹਾਂ ਨੇ ਮੈਨੂੰ ਘਰੇਗੀ ਕੰਮਾਂ ਤੋਂ ਫਾਰਗ ਰੱਖ ਕੇ ਇਸ ਰਚਨਾ ਬਾਰੇ ਖੋਜ਼ ਕਰਨ ਦਾ ਸਮਾਂ ਦਿੱਤਾ।

ਮੈਨੂੰ ਆਸ ਹੈ ਕਿ ਦਿਲਚਸਪੀ ਰੱਖਣ ਵਾਲੇ ਪਾਠਕ ਇਸ ਦਾ ਅਧਿਐਨ ਜ਼ਰੂਰ ਕਰਨਗੇ ਅਤੇ ਸੁਝਾਅ ਦੇਣਗੇ ਕਿ ਅਗਲੀ ਅਡੀਸ਼ਨ ਸਮੇਂ ਇਸ ਰਚਨਾ ਵਿਚ ਕਿਸ ਤਰ੍ਹਾਂ ਦੀ ਸੋਧ-ਸੁਧਾਈ ਕਰਨੀ ਹੈ। ਮੈਨੂੰ ਆਸ ਹੈ ਕਿ ਸਬੰਧਤ ਵਿਦਵਾਨ ਵੀ ਅਤੇ ਸਿੱਖ ਸੰਗਤਾਂ ਇਸ ਰਚਨਾ ਨੂੰ ਪੜ੍ਹਨ ਦਾ ਯਤਨ ਕਰਨਗੀਆਂ।

ਮੈਂ ਇਸ ਵਿਸ਼ੇ ਬਾਰੇ ਵਧ ਤੋਂ ਵਧ ਨਿਰਲੇਪ ਰਹਿਣ ਦੀ ਕੋਸ਼ਿਸ਼ ਕੀਤੀ ਹੈ। ਮੈਂ ਕਿਸੇ ਵੀ ਧਿਰ ਦਾ ਨਾਜਾਇਜ਼ ਪੱਖ ਨਹੀਂ ਲਿਆ। ਮੇਰੀ ਆਮ ਲੋਕਾਂ ਤੇ ਸਿੱਖ ਸੰਗਤਾਂ ਨੂੰ

ਅਪੀਲ ਹੈ ਕਿ ਉਹ ਲੋੜੀਂਦੀ ਸੂਝ ਹਾਸ਼ਲ ਕਰਕੇ ਇਸ ਪੁਸਤਕ ਵਿਚਲੀਆਂ ਸਮੱਸਿਆਵਾਂ ਦੇ ਹਲ ਦਾ ਵੀ ਰਸਤਾ ਸੋਚਣਗੇ।

ਅੰਤ ਵਿਚ ਮੈਂ ਪ੍ਰਕਾਸ਼ਕ ਭਾ. ਚਤਰ ਸਿੰਘ ਜੀਵਨ ਸਿੰਘ ਦੇ ਪ੍ਰਬੰਧਕਾਂ ਦਾ ਤਹਿ ਦਿਲੋਂ ਧੰਨਵਾਦੀ ਹਾਂ ਜਿਨ੍ਹਾਂ ਨੇ ਰੁਝੇਵਿਆਂ ਭਰੇ ਸਮੇਂ 'ਚੋਂ ਸਮਾਂ ਕੱਢ ਕੇ ਇਹ ਪੁਸਤਕ ਛਾਪਣ ਵਿਚ ਮੈਨੂੰ ਸਹਿਯੋਗ ਦਿੱਤਾ ਹੈ।

**ਡਾ. ਰਾਏਜਸਬੀਰ ਸਿੰਘ**

# ਤਤਕਰਾ



## ਹੁਕਮਨਾਮੇ

# ਹੁਕਮਨਾਮੇ ਪਰਿਚਯ

ਹੁਕਮਨਾਮਿਆਂ ਬਾਰੇ ਸੰਪਾਦਨ ਸੰਬੰਧੀ ਦੋ ਪੁਸਤਕਾਂ ਪ੍ਰਾਪਤ ਹਨ। ਪਹਿਲੀ ਖ਼ਾਲਸੇ ਦੇ *ਨੀਸਾਣ ਤੇ ਹੁਕਮਨਾਮੇ* ਸੰਪਾ: ਸ਼ਮਸ਼ੇਰ ਸਿੰਘ ਅਸ਼ੋਕ, ਅਕਤੂਬਰ ੧੯੬੭ ਵਿਚ ਛਪੀ। ਦੂਜੀ ਪੁਸਤਕ ਹੁਕਮਨਾਮੇ ਗੁਰੂ ਸਾਹਿਬਾਨ, ਮਾਤਾ ਸਾਹਿਬਾਨ, ਬੰਦਾ ਸਿੰਘ ਅਤੇ ਖ਼ਾਲਸਾ ਜੀ ਦੇ ਡਾ: ਗੰਡਾ ਸਿੰਘ ਨੇ ਸੰਪਾਦਨ ਕੀਤੀ ਅਤੇ ਇਹ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ੧੯੬੭ ਵਿਚ ਛਾਪੀ ਅਤੇ ਇਸ ਦੀ ਭੂਮਿਕਾ (ਮੁਖ ਬੰਦ) ਵਿਚ ੧ ਮਈ ੧੯੬੭ ਦੀ ਮਿਤੀ ਪਈ ਹੋਈ ਹੈ। ਸੋ ਪਤਾ ਲੱਗਦਾ ਹੈ ਕਿ ਇਹ ਅਸ਼ੋਕ ਵਾਲੀ ਪੁਸਤਕ ਤੋਂ ਪਹਿਲਾਂ ਪ੍ਰਕਾਸ਼ਿਤ ਹੋਈ।

ਅਸ਼ੋਕ ਵਾਲੀ ਕਿਤਾਬ ਵਿਚ ਦੱਸਿਆ ਗਿਆ ਹੈ ਕਿਵੇਂ ਡਾ: ਗੰਡਾ ਸਿੰਘ ਨੇ ਹੁਕਮਨਾਮੇ ਪਹਿਲਾਂ ਛਪਵਾ ਲਏ ਅਤੇ ਕਿਉਂ ਉਸ ਨੂੰ *ਨੀਸਾਣ ਤੇ ਹੁਕਮਨਾਮੇ* ਛਾਪਣ ਦੀ ਲੋੜ ਪਈ। ਫਿਰ ਉਸ ਨੇ ਹੁਕਮਨਾਮਿਆਂ ਦੀ ਸੂਚੀ ਦੇ ਕੇ ਗੁਰਮੁਖੀ ਲਿਪੀ ਦੇ ਨਿਕਾਸ ਤੇ ਵਿਕਾਸ ਦੀ ਗੱਲ ਕੀਤੀ ਹੈ। ਇਹ ਪਤਾ ਲੱਗਦਾ ਹੈ ਕਿ ਗੁਰਮੁਖੀ ਲਿਪੀ ਦੇ ਵਿਕਾਸ ਵਿਚ ਹੁਕਮਨਾਮਿਆਂ ਦੀ ਲਿਖਤ ਦਾ ਕੀ ਥਾਂ ਹੈ। ਉਸ ਤੋਂ ਬਾਅਦ ਬੋਲੀ ਤੇ ਸਭਿਆਚਾਰਕ ਸਾਂਝ ਅਨੁਵਾਨ ਹੇਠ ਅਸ਼ੋਕ ਨੇ ਗੁਰੂ ਸਾਹਿਬਾਨ ਵਲੋਂ ਸਿੱਖ ਸੰਗਤਾਂ ਦੇ ਸੰਕਲਪ ਤੇ ਕਾਰਜਾਂ ਦਾ ਉੱਲੇਖ ਕੀਤਾ ਹੈ। ਇਸ ਤੋਂ ਬਿਨਾਂ ਸਮਾਜਿਕ ਪਰਸਥਿਤੀਆਂ, ਵਿੱਦਿਆ ਪ੍ਰਸਾਰਨ, ਜਾਨਵਰਾਂ ਦੀ ਰਾਖੀ ਬਾਰੇ ਨੁਕਤੇ ਵਿਚਾਰੇ ਗਏ ਹਨ। ਇਨ੍ਹਾਂ ਵਿਚ ਆਈਆਂ ਇਤਿਹਾਸਕ ਘਟਨਾਵਾਂ ਗੁਰੂ ਤੇਗ਼ ਬਹਾਦਰ ਸਾਹਿਬ ਦੀਆਂ ਯਾਤਰਾਵਾਂ, ਖ਼ਾਲਸਾ ਸਿਰਜਣ ਦੀ ਤਿਆਰੀ, ਬਾਦਸ਼ਾਹ ਬਹਾਦਰ ਸ਼ਾਹ ਨਾਲ ਸੰਬੰਧ, ਸਟੇਟ ਨਾਲ ਸੰਘਰਸ਼ ਦੀ ਤਿਆਰੀ ਬਾਰੇ ਜਾਣਕਾਰੀ ਪ੍ਰਾਪਤ ਹੁੰਦੀ ਹੈ। ਬੰਦਾ ਸਿੰਘ ਬਹਾਦਰ, ਗੁਰੂ ਮਾਤਾਵਾਂ ਅਧੀਨ ਸਿੱਖ ਸੰਗਠਨ ਬਾਰੇ ਵੀ ਪਤਾ ਲੱਗਦਾ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮਨਾਮਿਆਂ ਤੋਂ ਗੁਰੂ ਜੀ ਦੇ ਦਫ਼ਤਰ ਦੀ ਕਾਰਵਾਈ ਬਾਰੇ ਵੀ ਜਾਣਕਾਰੀ ਮਿਲਦੀ ਹੈ।

ਡਾ: ਗੰਡਾ ਸਿੰਘ ਨੇ *ਹੁਕਮਨਾਮੇ* ਪੁਸਤਕ ਵਿਚ ਵੀ ਸੰਪਾਦਨ ਕੀਤੇ ਹੁਕਮਨਾਮਿਆਂ ਦੀ ਸੂਚੀ ਦਿੱਤੀ ਹੈ। ਡਾ: ਗੰਡਾ ਸਿੰਘ ਪਹਿਲਾਂ ਇਨ੍ਹਾਂ ਹੁਕਮਨਾਮਿਆਂ ਦੀ ਅਹਿਮੀਅਤ ਦੱਸਦੇ ਹਨ। ਉਹ ਕਹਿੰਦੇ ਹਨ ਕਿ ਇਨ੍ਹਾਂ ਦੀ ਸਹਾਇਤਾ ਨਾਲ ਜਾਹਲੀ ਦਸਤਾਵੇਜ਼ ਚੈੱਕ ਕੀਤੇ ਜਾ ਸਕਦੇ ਹਨ। ਪਰ ਸਾਡੇ ਵਿਚਾਰ ਅਨੁਸਾਰ ਇਨ੍ਹਾਂ ਦੀ ਪ੍ਰਮਾਣਿਕਤਾ ਉਂਞ ਹੀ ਮੰਨੀ ਨਹੀਂ ਜਾ ਸਕਦੀ, ਇਨ੍ਹਾਂ ਦੀ ਪਰਖ ਵੀ ਜ਼ਰੂਰੀ ਹੈ।

ਡਾ: ਸਾਹਿਬ ਨੇ ਇਨ੍ਹਾਂ ਹੁਕਮਨਾਮਿਆਂ ਦੇ ਗ਼ਾਇਬ ਹੋਣ ਦੇ ਕਾਰਨ ਦੱਸੇ ਹਨ। ਇਨ੍ਹਾਂ ਦੀ ਗੁਰੂ ਕਾਲ ਵਿਚ ਅਹਿਮੀਅਤ ਵੀ ਦਰਸਾਈ ਹੈ। ਫਿਰ ਉਨ੍ਹਾਂ ਨੇ ਆਪਣੀ ਸੰਪਾਦਨ

ਵਿਧੀ ਬਾਰੇ ਦੱਸਿਆ ਹੈ। ਉਨ੍ਹਾਂ ਨੇ ਅਸ਼ੋਕ ਵਾਂਗ ਹੁਕਮਨਾਮੇ ਦੇ ਕੇ ਨਾਲ ਹੀ ਉਨ੍ਹਾਂ ਨੂੰ ਅਜੋਕੀ ਪੰਜਾਬੀ ਵਿਚ ਉਤਾਰ ਕੇ ਆਮ ਵਿਦਵਾਨਾਂ ਤੇ ਲੋਕਾਂ ਦੀ ਸਮਝ ਯੋਗ ਬਣਾ ਦਿੱਤਾ ਹੈ। ਡਾ: ਗੰਡਾ ਸਿੰਘ ਨੇ ਲਗਦੀ ਵਾਹ ਹੁਕਮਨਾਮੇ ਤੇ ਉਸਦਾ ਅਜੋਕਾ ਰੂਪ ਆਹਮੋ ਸਾਹਮਣੇ ਦਿੱਤਾ ਹੈ ਜਦੋਂ ਕਿ ਅਸ਼ੋਕ ਜੀ ਤੋਂ ਅਜਿਹਾ ਕਈ ਥਾਂ ਨਹੀਂ ਹੋ ਸਕਿਆ। ਇਸ ਤੋਂ ਬਾਅਦ ਹੁਕਮਨਾਮਿਆਂ ਦੇ ਲਿਖਣ ਢੰਗ, ਸੰਗਤਾਂ ਦੇ ਅਸਥਾਨ, ਹੁਕਮਨਾਮਿਆਂ ਦੇ ਮਜ਼ਮੂਨ ਤੇ ਇਤਿਹਾਸਕ ਵਾਕਯਾਤ ਦਾ ਜ਼ਿਕਰ ਬਾਰੇ ਵੀ ਲਿਖਿਆ ਹੈ। ਉਨ੍ਹਾਂ ਨੇ ਇਨ੍ਹਾਂ ਦੀ ਰੌਸ਼ਨੀ ਵਿਚ ਖ਼ਾਲਸਾ ਆਦਿ ਸੰਕੇਤਾਂ ਦੀ ਵਿਆਖਿਆ ਵੀ ਕੀਤੀ ਹੈ। ਅਖ਼ੀਰ ਵਿਚ ਬੋਲੀ ਤੇ ਲਿਪੀ ਬਾਰੇ ਵਿਚਾਰ ਪੇਸ਼ ਕੀਤੇ ਹਨ।

ਇਨ੍ਹਾਂ ਤੋਂ ਇਲਾਵਾ ਸਿੱਖ ਸੰਗਤਾਂ ਦੇ ਟਿਕਾਣੇ, ਹੁਕਮਨਾਮਿਆਂ ਦੇ ਮਿਲਣ ਸਥਾਨ ਤੇ ਸੰਖੇਪ ਵਿਸ਼ਾ ਵਸਤੂ ਬਾਰੇ ਚਾਨਣਾ ਵੀ ਪਾਇਆ ਗਿਆ ਹੈ। ਫਿਰ ਹੁਕਮਨਾਮਿਆਂ ਅਨੁਸਾਰ ਸਿੱਖਾਂ ਦੇ ਨਾਂ ਤੇ ਹੁਕਮਨਾਮਿਆਂ ਵਿਚ ਆਏ ਤਕਨੀਕੀ ਸੰਕੇਤਾਂ ਦੀ ਵਿਆਖਿਆ ਵੀ ਕੀਤੀ ਹੈ।

ਅਸੀਂ ਇਸ ਪੁਸਤਕ ਵਿਚ ਕੁਝ ਚੋਣਵੇਂ ਹੁਕਮਨਾਮੇ ਦੇ ਰਹੇ ਹਾਂ।[੧] ਨੀਸਾਣਾਂ ਬਾਰੇ ਅਸੀਂ ਗੱਲ ਨਹੀਂ ਕਰ ਰਹੇ। ਸਾਡੀ ਪੁਸਤਕ ਦਾ ਵਿਸ਼ਾ ਵਸਤੂ ਅਜੋਕੇ ਸਮੇਂ ਤੱਕ ਤੇ ਹੁਕਮਨਾਮਿਆਂ ਤੱਕ ਅਧਿਐਨ ਪੇਸ਼ ਕਰਨਾ ਹੈ। ਖ਼ਾਸ ਕਰਕੇ ਅਜੋਕੇ ਹੁਕਮਨਾਮਿਆਂ ਦੀ ਅਹਿਮੀਅਤ ਦੀ ਪਰਖ ਗੁਰੂ ਸਾਹਿਬਾਨ ਦੇ ਹੁਕਮਨਾਮਿਆਂ ਦੇ ਸੰਦਰਭ ਵਿਚ ਰੱਖ ਕੇ ਵੇਖਣ ਦਾ ਮੰਤਵ ਅਸੀਂ ਸਾਹਮਣੇ ਰੱਖਿਆ ਹੈ। ਪੁਸਤਕ ਦੇ ਆਕਾਰ ਨੂੰ ਸਾਹਮਣੇ ਰੱਖ ਕੇ ਸਾਰੇ ਹੁਕਮਨਾਮਿਆਂ ਦਾ ਪਾਠ ਦੇਣਾ ਅਤੇ ਉਨ੍ਹਾਂ ਦਾ ਅਧਿਐਨ ਪੇਸ਼ ਕਰਨ ਸੰਭਵ ਨਹੀਂ ਹੈ।

ਪਹਿਲਾਂ ਅਸੀਂ ਵਿਅਕਤੀ ਅਨੁਸਾਰ ਹੁਕਮਨਾਮਿਆਂ ਦੇ ਵਿਸ਼ਾ ਵਸਤੂ ਤੇ ਅਹਿਮੀਅਤ ਦਾ ਅਧਿਐਨ ਕਰਾਂਗੇ। ਫਿਰ ਇਸ ਨੂੰ ਆਧਾਰ ਬਣਾ ਕੇ ਅਜੋਕੇ ਹੁਕਮਨਾਮਿਆਂ ਦੀ ਮਹੱਤਤਾ ਦਾ ਅਧਿਐਨ ਕੀਤਾ ਜਾਵੇਗਾ। ਅਜੋਕੇ ਹੁਕਮਨਾਮੇ ਅਸੀਂ ਵਿਸ਼ਾ ਵਸਤੂ ਦੀ ਅਹਿਮੀਅਤ ਨੂੰ ਧਿਆਨ ਵਿਚ ਰੱਖ ਕੇ ਚੁਣੇ ਹਨ। ਗਿ: ਜੋਗਿੰਦਰ ਸਿੰਘ ਵੇਦਾਂਤੀ ਦੇ ਹੁਕਮਨਾਮੇ ਅਸੀਂ ਕਾਫ਼ੀ ਹੱਦ ਤੱਕ ਲਏ ਹਨ, ਤਾਂਕਿ ਇਨ੍ਹਾਂ ਹੁਕਮਨਾਮਿਆਂ ਦੀ ਮਹੱਤਤਾ ਦਾ ਹੁਣ ਦੇ ਸਮੇਂ ਤੱਕ ਦਾ ਅਧਿਐਨ ਕੀਤਾ ਜਾ ਸਕੇ।[੨]

---

੧. ਇਹ ਅਸੀਂ ਪਹਿਲੇ ਸੰਗ੍ਰਹਿਆਂ ਵਿਚੋਂ ਲਏ ਹਨ ਜਿਨ੍ਹਾਂ ਵਾਸਤੇ ਅਸੀਂ ਸੰਪਾਦਕਾਂ ਸ. ਸ. ਅਸ਼ੋਕ, ਡਾ. ਗੰਡਾ ਸਿੰਘ ਤੋਂ ਇਲਾਵਾ ਸ. ਰੂਪ ਸਿੰਘ, ਸ. ਹਰਜਿੰਦਰ ਸਿੰਘ ਦਿਲਗੀਰ ਦੇ ਧੰਨਵਾਦੀ ਹਾਂ।

੨. ਅਸੀਂ ਲੱਗਦੀ ਵਾਹ ਸੰਬੰਧਿਤ ਸਮੱਸਿਆਵਾਂ ਬਾਰੇ ਹੋਰ ਲੋੜੀਂਦੇ ਦਸਤਾਵੇਜ ਵੀ ਦੇ ਦਿੱਤੇ ਹਨ। ਸਾਡੀ ਮਨਸ਼ਾ ਸਮੱਸਿਆ ਦੇ ਬਹੁ ਪੱਖਾਂ ਤੋਂ ਪਾਠਕਾਂ ਨੂੰ ਜਾਣੂ ਕਰਾਉਣਾ ਹੈ। ਅਸੀਂ ਕਿਸੇ ਹਸਤੀ ਦਾ ਅਪਮਾਨ ਨਹੀਂ ਕਰ ਰਹੇ। ਸਾਡੇ ਮਨ ਵਿਚ ਸਿੰਘ ਸਾਹਿਬਾਨਾਂ ਵਾਸਤੇ ਅਤੇ ਅਕਾਲ ਤਖ਼ਤ ਤੇ ਹੋਰ ਤਖ਼ਤਾਂ ਦੀ ਸੰਸਥਾ ਪ੍ਰਤੀ ਪੂਰਨ ਸਤਿਕਾਰ ਹੈ।

# ਗੁਰੂ ਹਰਿਗੋਬਿੰਦ ਸਾਹਿਬ ਜੀ

ਪਹਿਲੇ ਹੁਕਮਨਾਮੇ ਵਿਚ ਬਹੁਤ ਸਾਰੇ ਸਿੱਖਾਂ ਦੇ ਨਾਂ ਹਨ ਅਤੇ ਇਹ ਪਟਨਾ, ਆਲਮਗੰਜ, ਸ਼ੇਰਪੁਰ, ਬੀਨਾ, ਮੁੰਗੇਰ ਦੀ ਸੰਗਤ ਦੇ ਨਾਂ ਹੈ। ਇਸ ਵਿਚ ਨਾਮ-ਸਾਧਨਾ ਕਰਨ, ਸੰਗਤ ਦਾ ਰੋਜ਼ਗਾਰ ਹੋਣ ਤੇ ਇਕਦਾਸੀ ਰਹਿਣ ਬਾਰੇ ਹੁਕਮ ਹੈ। ਮਾਸ ਮੱਛੀ ਦੀ ਮਨਾਹੀ ਕੀਤੀ ਗਈ ਹੈ ਜੋ ਜਾਪਦਾ ਹੈ ਕਿ ਵਿਸ਼ੇਸ਼ ਪਰਿਸਥਿਤੀਆਂ ਅਧੀਨ ਹੈ। ਸੰਗਤ ਨੂੰ ਇਕੱਠੇ ਤੇ ਅਨੁਸ਼ਾਸਨ ਵਿਚ ਰਹਿਣ ਲਈ ਆਖਿਆ ਗਿਆ ਹੈ। ਨਾਲ ਹੀ ਅਲਾਇਚੇ,ਗਾੜ੍ਹੇ ਦੇ ਬਾਸਲੇ, ਕੋਇਲ ਦੇ ਬੱਚਿਆਂ ਤੇ ਕਬੂਤਰਾਂ ਦੀ ਮੰਗ ਕੀਤੀ ਗਈ ਹੈ। ਇਹ ਹੁਕਮਨਾਮਾ ਸੰਗਤ ਦੀ ਸਥਿਤੀ ਤੇ ਗੁਰੂ ਤੇ ਸੰਗਤ ਦੇ ਆਪਸੀ ਸੰਬੰਧਾਂ ਨੂੰ ਪ੍ਰਗਟ ਕਰਦਾ ਹੈ।

ਦੂਜਾ ਹੁਕਮਨਾਮਾ ਪੂਰਬ ਦੀ ਸੰਗਤ ਲਈ ਹੈ। ਇਹ ਸੰਗਤ ਗੁਰੂ ਦਾ ਖ਼ਾਲਸਾ, ਭਾਵ ਗੁਰੂ ਜੀ ਦੇ ਸਿੱਧੀ ਅਧੀਨ ਹੈ, ਇਹ ਸੰਗਤ ਸਹਿਲੰਗ ਜਾਂ ਮਸੰਦੀਆ ਨਹੀਂ। ਇਸ ਵਿਚ ਸੰਗਤ ਨੂੰ ਕੀਰਤਨ ਕਰਨ, ਇਕ ਦਾਸੀ ਚੰਗੀ ਜੁਗਤ ਨਾਲ ਰਹਿਣ, ਮਾਸ ਮੱਛੀ ਨਾ ਖਾਣ, ਗੁਰਪੁਰਬ ਦੀ ਕਾਰ ਕਰਨ, ਕੱਪੜੇ ਸੁਆ ਕੇ ਭੇਜਣ ਅਤੇ ਹੁੰਡੀ ਰਾਹੀਂ ਰੁਪਏ ਭੇਜਣ ਦੀ ਆਗਿਆ ਕੀਤੀ ਗਈ ਹੈ। ਇਸ ਤੋਂ ਸੰਗਤ ਤੇ ਗੁਰੂ ਦੇ ਆਪਸੀ ਸੰਬੰਧਾਂ ਦਾ ਪਤਾ ਚੱਲਦਾ ਹੈ।

ਇਹ ਮੁੱਢਲੇ ਹੁਕਮਨਾਮੇ ਪੰਜਾਬ ਤੇ ਸਿੱਖ ਇਤਿਹਾਸ ਦੇ ਮੁੱਢਲੇ ਸ੍ਰੋਤਾਂ ਵਿਚੋਂ ਹਨ। ਪਹਿਲੇ ਹੁਕਮਨਾਮੇ ਵਿਚ ਦੱਸਿਆ ਗਿਆ ਹੈ ਕਿ ਇਹ ਹੁਕਮਨਾਮਾ ਗੁਰੂ ਹਰਿਗੋਬਿੰਦ ਸਾਹਿਬ ਵੱਲੋਂ ਲਿਖਿਆ ਗਿਆ ਹੈ। ਇਹ ਹੁਕਮਨਾਮਾ ਗੁਰੂ ਜੀ ਦਾ ਆਪਣਾ ਮੰਨਿਆ ਗਿਆ ਹੈ। ਉਂਞ ਵੀ ਆਪਣੇ ਵਾਸਤੇ ਤੀਜਾ ਪੁਰਖ ਵਰਤਣ ਦੀ ਰਵਾਇਤ ਵੀ ਹੈ।

# ਗੁਰੂ ਤੇਗ਼ ਬਹਾਦਰ ਜੀ

ਗੁਰੂ ਤੇਗ਼ ਬਹਾਦਰ ਜੀ ਦੇ ਹੁਕਮਨਾਮਿਆਂ ਬਾਰੇ ਅਸ਼ੋਕ ਤੇ ਗੰਡਾ ਸਿੰਘ ਦੀਆਂ ਸੰਪਾਦਨ ਰਚਨਾਵਾਂ ਤੋਂ ਇਲਾਵਾ ਅੰਗ੍ਰੇਜ਼ੀ ਵਿਚ ਫ਼ੌਜਾ ਸਿੰਘ ਤੇ ਡਾ: ਸਬਿੰਦਰਜੀਤ ਸਾਗਰ ਰਾਹੀਂ ਸੰਪਾਦਨ ਰਚਨਾਵਾਂ ਵੀ ਹਨ। ਡਾ: ਸਾਗਰ ਨੇ ਹੁਕਮਨਾਮਿਆਂ ਦੇ ਕਰਤ੍ਰੀਤਵ ਦਾ ਨਿਰਣੈ ਕੀਤਾ ਹੈ। ਹੁਕਮਨਾਮਿਆਂ ਨੂੰ ਤਰਤੀਬ ਦਿੱਤੀ ਹੈ ਅਤੇ ਇਨ੍ਹਾਂ ਵਿਚਲੀਆਂ ਇਤਿਹਾਸਕ ਗੁਆਹੀਆਂ ਦਾ ਅਧਿਐਨ ਵੀ ਕੀਤਾ ਹੈ।

ਡਾ: ਸਾਗਰ ਅਨੁਸਾਰ ਪ੍ਰਮਾਣਿਕ ਹੁਕਮਨਾਮੇ ਇਹ ਹਨ–

1. A 20 (ੲ)
2. A 20 (ਸ)
3. A 21, G 38
4. A 22, G 30
5. A 23, G 8
6. A 24, G 25
7. A 25, G 26
8. A 26
9. A 27, G 27
10. A 28, G 29
11. A 29
12. A 30, G 22
13. A 31, G 15
14. A 32, G 13
15. A 33, G 17
16. A 34, G 23
17. A 35, G 21
18. A 36, G 12
19. A 37, G 9
20. A 38, G 10
21. A 39, G 11
22. A 40, G 16
23. A 41, G 19
24. A 42
25. A 43, G 14
26. A 44, G 18
27. A 45
28. A 46
29. A 47, G 20
30. A 48
31. G 24

ਅਸੀਂ ਸੰਖੇਪਤਾ ਨੂੰ ਮੁੱਖ ਰੱਖ ਕੇ ਆਪਣੇ ਅਧਿਐਨ ਲਈ ਅੱਗੇ ਲਿਖੇ ਹੁਕਮਨਾਮਿਆਂ ਦੀ ਚੋਣ ਕੀਤੀ ਹੈ–

| | |
|---|---|
| G 12 | A 36 |
| G 15 | A 31 |
| G 16 | A 40 |
| G 23 | A 34 |
| G 24 | A 46 |
| G 30 | A 22 |

G–12 ਹੁਕਮਨਾਮਾ ਭਾਈ ਦਿਆਲ ਦਾਸ ਭਾਈ ਰਾਮਰਾਇ ਦੇ ਨਾਂ ਹੈ। ਇਸ ਵਿਚ ਦੱਸਿਆ ਗਿਆ ਹੈ ਕਿ ਗੁਰੂ ਜੀ ਰਾਜੇ (ਰਾਮ ਸਿੰਘ) ਨਾਲ ਗਏ ਹਨ ਅਤੇ ਉਧਰ ਸਿੱਖਾਂ ਨੂੰ ਆਪਣੇ ਪਾਸ ਪਹੁੰਚਣ ਲਈ ਹੁਕਮ ਕਰ ਰਹੇ ਹਨ।

G–15 ਹੁਕਮਨਾਮਾ ਇਸੇ ਸੰਗਤ ਦੇ ਇਨ੍ਹਾਂ ਤੇ ਹੋਰ ਆਗੂਆਂ ਦੇ ਨਾਂ ਹੈ। ਦੱਸਿਆ ਗਿਆ ਹੈ ਕਿ ਗੁਰੂ ਜੀ ਨੇ ਮੁੰਗੇਰ ਛਾਉਣੀ ਕੀਤੀ ਹੈ ਤੇ ਸੰਗਤ ਦਰਸ਼ਨ ਵਾਸਤੇ ਆਵੇ ਅਤੇ ਕੁਝ ਪਗੜੀਆਂ ਭੇਜੀਆਂ ਜਾਣ।

G–16 ਹੁਕਮਨਾਮਾ ਬਨਾਰਸ ਦੀ ਸੰਗਤ ਦੇ ਜਵੇਹਰ ਮੱਲ ਭਾਈ ਕਿਰਪਾਲ ਦਾਸ ਤੇ ਹੋਰ ਆਗੂਆਂ ਪ੍ਰਤੀ ਹੈ। ਇਸ ਵਿਚ ਮੁੰਗੇਰ ਛਾਉਣੀ ਦਾ ਉੱਲੇਖ ਅਤੇ ਇਨ੍ਹਾਂ ਨੂੰ ਵੀ ਸੰਗਤ ਸਮੇਤ ਦਰਸ਼ਨ ਲਈ ਆਉਣ ਲਈ ਹੁਕਮ ਕੀਤਾ ਗਿਆ ਹੈ।

G–23 ਹੁਕਮਨਾਮਾ ਭਾਈ ਦਿਆਲ ਦਾਸ, ਭਾਈ ਰਾਮਰਾਇ ਆਦਿ ਪਟਨੇ ਦੀ ਸੰਗਤ ਦੇ ਮੁੱਖ ਆਗੂਆਂ ਦੇ ਨਾਂ ਹੈ। ਇਸ ਸਮੇਂ (ਗੁਰੂ) ਗੋਬਿੰਦ ਦਾਸ ਬਚਪਨ ਵਿਚ ਹਨ ਅਤੇ ਸੰਗਤ ਉਨ੍ਹਾਂ ਦੀ ਸੇਵਾ ਕਰ ਰਹੀ ਹੈ। ਇਸ ਦਾ ਧੰਨਵਾਦ ਕੀਤਾ ਗਿਆ ਹੈ। ਇਸ ਵਿਚ ਰਾਜਾ ਦੇ ਪਾਸ ਤੇ ਡੇਰੇ ਵਾਸਤੇ ਸੁਹੇਲਾ, ਕਨਾਤਾਂ, ਕਲੰਦਰੀ, ਸਵਟੀ ਆਦਿ ਮੰਗਵਾਉਣ ਦਾ ਹੁਕਮ ਕੀਤਾ ਗਿਆ ਹੈ।

G– 24 ਹੁਕਮਨਾਮਾ ਵੀ ਪਟਨਾ ਸੰਗਤ ਦੇ ਇਨ੍ਹਾਂ ਦਿਆਲ ਦਾਸ, ਰਾਮਰਾਇ ਆਦਿ ਮੁੱਖ ਆਗੂਆਂ ਪ੍ਰਤੀ ਹੈ। ਇਸ ਵਿਚ ਨਵਾਬ ਸੈਫ਼ ਖ਼ਾਨ ਵਾਸਤੇ ਕੁਝ ਖ਼ਾਸ ਵਸਤਾਂ ਦਿੱਲੀ ਵਿਚ ਭਾਈ ਕਲਿਆਣੇ ਦੀ ਧਰਮਸ਼ਾਲਾ ਵਿਚ ਪਹੁੰਚਾਉਣ ਲਈ ਹੁਕਮ ਹੈ। ਇਨ੍ਹਾਂ ਵਸਤਾਂ ਵਿਚ ਖਾਚੇ, ਬਾਸਣ, ਸੁਰਾਹੀ, ਪਿਆਲੇ ਤੇ ਕੁਝ ਇਤਰਾਜ਼ਯੋਗ ਚੀਜ਼ਾਂ ਸ਼ਾਮਿਲ ਹਨ। ਇਨ੍ਹਾਂ ਵਸਤਾਂ ਦੀ ਸ਼ਮੂਲੀਅਤ ਇਸ ਹੁਕਮਨਾਮੇ ਦੀ ਪ੍ਰਮਾਣਿਕਤਾ ਸ਼ਕੀ ਬਣਾਉਂਦੀ ਹੈ। ਪਰ ਇਹ ਵਸਤਾਂ ਨਵਾਬ ਵਾਸਤੇ ਭੇਜਣੀਆਂ ਦਰਸਾਈਆਂ ਗਈਆਂ ਹਨ। ਇਸ ਬਾਰੇ ਨਿਠ ਕੇ ਅਧਿਐਨ ਨਹੀਂ ਹੋ ਸਕਿਆ। ਇਸ ਤੋਂ ਇਲਾਵਾ ਕੱਪੜਾ, ਨਵਾਰ, ਪੈਸੇ ਵੀ ਮੰਗਵਾਏ ਗਏ ਹਨ।

G–30 ਹੁਕਮਨਾਮਾ ਪਹਿਲੇ ਹੁਕਮਨਾਮਿਆਂ ਵਿਚੋਂ ਹੈ। ਇਹ ਸੰਗਤ ਦੇ ਭਾਈ ਮੱਲਾ,

ਵਾਘਾ ਆਦਿ ਤੇ ਸੰਗਤ ਦੇ ਨਾਂ ਹੈ। ਪਤਾ ਲੱਗਦਾ ਹੈ ਕਿ ਧਰਦੇਇ ਪਿੰਡ ਦੇ ਚੋਰਾਂ ਨੇ ਗੁਰੂ ਜੀ ਦੇ ਬਲਦ ਚੁਰਾ ਲਏ ਹਨ। ਇਹ ਵਾਪਿਸ ਮੁੜਵਾ ਲਏ ਗਏ ਹਨ। ਖਚਰ ਵੀ ਮੰਗਵਾਈ ਗਈ ਹੈ। ਸੰਗਤ ਤੋਂ ਸੇਵਾ ਦੀ ਮੰਗ ਕੀਤੀ ਗਈ ਹੈ।

# ਮਾਤਾ ਗੁਜਰੀ ਜੀ

G- 31 ਹੁਕਮਨਾਮਾ ਮਾਤਾ ਗੁਜਰੀ ਜੀ ਵੱਲੋਂ ਦੱਸਿਆ ਗਿਆ ਹੈ, ਜਿਸ ਵਿਚ ਧੀਰ ਬੰਸੀਆਂ ਸੰਗਤ ਦੇ ਨਾਇਕ ਹਰਿਦਾਸ ਪਾਸੋਂ ਕਾਰ ਭੇਟਾ ਦੀ ਮੰਗ ਕੀਤੀ ਗਈ ਹੈ।

# ਗੁਰੂ ਗੋਬਿੰਦ ਸਿੰਘ ਜੀ

ਗੁਰੂ ਗੋਬਿੰਦ ਸਿੰਘ ਜੀ ਰਾਹੀਂ ਜਾਰੀ ਕੀਤੇ ਗਏ ਹੁਕਮਨਾਮਿਆਂ ਵਿਚੋਂ ਅਸੀਂ ਹੇਠ ਲਿਖੇ ਸ਼ਾਮਿਲ ਕੀਤੇ ਹਨ-

G- 35
G- 37
G- 42
G- 43
G- 44
G- 45
G- 50
G- 54
G- 55
G- 61
G- 62
G- 63
G- 64

G- 35 ਹੁਕਮਨਾਮਾ ਢਾਕਾ ਚਟਗਾਂਵ ਆਦਿ ਦੀ ਸੰਗਤ ਵੱਲ ਹੈ। ਇਸ ਦੇ ਆਗੂਆਂ ਹੁਲਾਸ ਚੰਦ ਤੇ ਬਖਸ਼ੀਸ਼ ਚੰਦ ਆਦਿ ਨੂੰ ਜੰਗੀ ਹਾਥੀ ਭੇਜਣ ਦਾ ਹੁਕਮ ਕੀਤਾ ਗਿਆ ਹੈ ਅਤੇ ਨਾਲ ਹੀ ਭੇਟਾ ਦੀ ਮੰਗ ਵੀ ਕੀਤੀ ਗਈ ਹੈ।

G- 37 ਵੀ ਉਪਰੋਕਤ ਸੰਗਤ ਦੇ ਹੁਲਾਸ ਚੰਦ, ਬਖਸ਼ੀਸ ਚੰਦ ਆਦਿ ਆਗੂਆਂ ਵੱਲ ਹੈ। ਇਸ ਵਿਚ ਹਥਿਆਰਾਂ ਦੀ ਮੰਗ ਕੀਤੀ ਗਈ ਹੈ ਅਤੇ ਤਾਕੀਦ ਕੀਤੀ ਗਈ ਹੈ ਕਿ ਕਾਰ ਭੇਟਾ ਭਾਈ ਹੁਲਾਸ ਚੰਦ ਨੂੰ ਦੇਣੀ, ਜੋ ਕਾਰ ਭੇਟਾ ਲੈ ਕੇ ਦੀਵਾਲੀ ਨੂੰ ਦਰਸ਼ਨ ਲਈ ਆ ਜਾਵੇ। ਨਾਲ ਹੀ ਕੱਪੜੇ ਤੇ ਹੋਰ ਭੇਟਾ ਦੀ ਮੰਗ ਕੀਤੀ ਗਈ ਹੈ ਅਤੇ ਇਹ ਤਾਕੀਦ ਵੀ ਹੈ ਕਿ ਸੰਗਤੀਏ ਨਾਲ ਮਿਲਵਰਤਨ ਨਹੀਂ ਕਰਨਾ।

G- 42 ਹੁਕਮਨਾਮਾ ਜੋ 19 ਫਰਵਰੀ 1694 ਦਾ ਹੈ, ਭਾਈ ਸੰਗਤੀਆ ਤੇ ਭਾਈ

ਬਾਲਾ ਨੂੰ ਵਿਸਾਖੀ ਦੇ ਦਰਸ਼ਨਾਂ ਲਈ ਸੰਗਤ ਦੇ ਆਉਣ ਅਤੇ ਇਕ ਤੁਪਕ ਲਿਆਉਣ ਦੀ ਤਾਕੀਦ ਹੈ।

G- 43 ਹੁਕਮਨਾਮਾ ਭਾਈ ਤਿਲੋਕੇ ਤੇ ਭਾਈ ਰਾਮੇ ਨੂੰ ਹੈ। 2 ਅਗਸਤ 1696 ਦੇ ਇਸ ਹੁਕਮਨਾਮੇ ਵਿਚ ਅਸਵਾਰ ਲੈ ਕੇ ਆਉਣ ਦਾ ਹੁਕਮ ਕੀਤਾ ਗਿਆ ਹੈ।

ਇਸੇ ਮਿਤੀ ਦਾ ਇਕ ਹੁਕਮਨਾਮਾ G- 44 ਰੂਪੇ ਦੀ ਸੰਗਤ ਦੇ ਭਾਈ ਸੁਖੀਏ ਦੇ ਨਾਂ ਹੈ। ਇਸ ਵਿਚ ਛੇਤੀ ਅਸਵਾਰ ਪਿਆਦੇ, ਬੰਦੂਕੀ ਸੈਨਾ ਲੈ ਕੇ ਆਉਣ ਦੀ ਹਦਾਇਤ ਹੈ। ਇਕ ਊਠ ਵੀ ਮੰਗਵਾਇਆ ਗਿਆ ਹੈ।

G- 45 ਹੁਕਮਨਾਮਾ ਮਿਤੀ 24 ਜੁਲਾਈ 1698 ਈ. ਭਾਈ ਮੁਹਕਮ ਚੰਦ ਭਾਈ ਸਤੀ ਦਾਸ ਸੰਗਤ ਸ਼ਹਿਜ਼ਾਦੇ ਅਜ਼ੀਮ ਦੇ ਲਸ਼ਕਰ ਦੇ ਵੱਲ ਹੈ। ਇਸ ਵਿਚ ਸੌ ਤੋਲੇ ਸੋਨੇ ਦੀ ਫ਼ੁਰਮਾਇਸ਼ ਕੀਤੀ ਗਈ ਹੈ। ਇਸ ਦੀ ਪੂਰਤੀ ਲਈ ਲਸ਼ਕਰ ਨੂੰ ਹੁਕਮ ਕੀਤਾ ਗਿਆ ਹੈ। ਪਤਾ ਲੱਗਦਾ ਹੈ ਕਿ ਗੁਰੂ ਜੀ ਦੇ ਸ਼ਾਹੀ ਲਸ਼ਕਰ ਨਾਲ ਵੀ ਸੰਬੰਧ ਸਨ।

ਪਹਿਲੀ ਫਰਵਰੀ 1700 ਈ. ਦੇ ਪਟਨ ਸ਼ੇਖ਼ ਫ਼ਰੀਦ ਦੀ ਸੰਗਤ ਦੇ ਨਾਂ (G-50) ਹੁਕਮਨਾਮਾ ਵਿਚ ਸੋਨੇ ਦੀ ਫ਼ੁਰਮਾਇਸ਼ ਤੋਂ ਇਲਾਵਾ ਵਿਸਾਖੀ ਨੂੰ ਦਰਸ਼ਨ ਵਾਸਤੇ ਆਉਣ ਦਾ ਹੁਕਮ ਹੈ ਅਤੇ ਨਾਲ ਹੀ ਮਸੰਦ ਦੀ ਮੰਨਤਾ ਦੀ ਮਨਾਹੀ ਵੀ ਕੀਤੀ ਗਈ ਹੈ। ਦਰਸਾਇਆ ਗਿਆ ਹੈ ਕਿ ਇਹ ਸੰਗਤ ਗੁਰੂ ਦਾ ਖ਼ਾਲਸਾ ਹੈ।

6 ਫਰਵਰੀ 1702 ਈ. (G-54) ਹੁਕਮਨਾਮੇ ਵਿਚ ਜੋ ਭਾਈ ਮਿਹਰ ਚੰਦ ਪੇਸ਼ਕਾਰ ਖ਼ੁਫ਼ੀਆ ਨਵੀਸ ਨੂੰ ਭੇਜਿਆ ਗਿਆ ਹੈ, 25 ਰੁਪਇਆਂ ਦੀ ਫ਼ੁਰਮਾਇਸ਼ ਕੀਤੀ ਗਈ ਹੈ। ਇਹ ਰਕਮ ਹੁੰਡੀ ਰਾਹੀਂ ਭੇਜੀ ਜਾਵੇ। ਮਸੰਦ ਮਸੰਦੀਏ ਨੂੰ ਮੰਨਣ ਦੀ ਵੀ ਮਨਾਹੀ ਕੀਤੀ ਗਈ ਹੈ। ਨਾਲ ਹੀ ਸਿੱਖਾਂ ਨੂੰ ਜੇ ਭੁੱਲ ਜਾਣ ਤਾਂ ਮੇਲਣ ਵੇਲੇ ਦਿਕਤ ਨਾ ਕਰਨ ਬਾਰੇ ਵੀ ਹੁਕਮ ਕੀਤਾ ਗਿਆ ਹੈ। ਹਥਿਆਰ ਬੰਨ੍ਹ ਕੇ ਆਉਣ ਦੀ ਤਾਕੀਦ ਵੀ ਕੀਤੀ ਗਈ ਹੈ।

G- 55 ਹੁਕਮਨਾਮਾ ਇਸੇ ਮਿਤੀ ਦਾ ਭਾਈ ਮਿਹਰ ਚੰਦ, ਧਰਮ ਚੰਦ, ਕਰਮ ਚੰਦ ਦੇ ਨਾਂ ਹੈ। ਦੱਸਿਆ ਗਿਆ ਹੈ ਕਿ ਉਹ ਗੁਰੂ ਜੀ ਦਾ ਖ਼ਾਲਸਾ ਹਨ। ਇਸ ਹੁਕਮਨਾਮੇ ਵਿਚ 101 ਰੁ., ਹਾਥੀ ਦੀ ਫ਼ੁਰਮਾਇਸ਼, ਹਥਿਆਰ ਬੰਨ੍ਹ ਕੇ ਆਉਣ, ਮਸੰਦਾਂ ਦੀ ਮੰਨਤਾ ਦੀ ਮਨਾਹੀ ਅਤੇ ਸਿੱਖਾਂ ਦੇ ਮੇਲਣ ਵਿਚ ਦਿਕਤ ਨਾ ਕਰਨ ਦੀਆਂ ਹਦਾਇਤਾਂ ਹਨ।

G- 61 ਹੁਕਮਨਾਮਾ ਡਲੇ ਦੀ ਸੰਗਤ ਦੇ ਨਾਂ 4 ਮਾਰਚ 1706 ਈ. ਦਰਸਾਉਂਦਾ ਹੈ ਕਿ ਇਹ ਸੰਗਤ ਗੁਰੂ ਖ਼ਾਲਸਾ ਹੈ। ਇਸ ਵਿਚ 20 ਰੁਪਏ, (ਇਕ ਤੋਲਾ ਸੋਨਾ ਬਰਾਬਰ) ਦੀ ਫ਼ੁਰਮਾਇਸ਼ ਕੀਤੀ ਗਈ ਹੈ। ਨਾਲ ਹੀ ਹਥਿਆਰ ਬੰਨ੍ਹ ਕੇ ਹਜ਼ੂਰ ਆਉਣ ਦੀ ਵੀ ਤਾਕੀਦ ਹੈ।

G- 62 ਹੁਕਮਨਾਮਾ 21 ਅਕਤੂਬਰ 1706 ਬੈਰਾੜ ਦੀ ਸੰਗਤ ਦੇ ਨਾਂ ਹੈ। ਥਰਾਜ ਸਿੰਘ ਬੁਲਾਕੀ ਸਿੰਘ ਆਗੂ ਸਿੱਖਾਂ ਤੋਂ ਬੈਲ ਦੀ ਮੰਗ ਕੀਤੀ ਗਈ ਹੈ। ਦੱਸਿਆ ਗਿਆ ਹੈ

ਕਿ ਅਸਾਂ ਦੱਖਣ ਵੱਲ ਕੂਚ ਕੀਤਾ ਹੈ, ਨਾਲ ਜਾਣਾ ਹੋਵੇ ਤਾਂ ਆ ਜਾਣ।

2 ਅਕਤੂਬਰ 1707 ਦੇ ਹੁਕਮਨਾਮੇ (G-63) ਵਿਚ ਪਾਤਸ਼ਾਹ ਨਾਲ ਮੁਲਾਕਾਤ, ਇਨਾਮ ਦੀ ਪ੍ਰਾਪਤੀ, ਕਹਿਲੂਰ ਵਾਪਿਸ ਆਉਣ ਦੀ ਯੋਜਨਾ ਦਾ ਉੱਲੇਖ ਹੈ। ਹੁਕਮ ਕੀਤਾ ਗਿਆ ਹੈ ਕਿ ਸਰਬੱਤ ਖ਼ਾਲਸਾ ਹਥਿਆਰਬੰਦ ਹੋ ਕੇ ਹਜ਼ੂਰ ਪਹੁੰਚੇ। ਨਾਲ ਹੀ ਦੋ ਤੋਲੇ ਸੋਨਾ ਮੇਵੜੇ ਹਥਿ ਭੇਜਣ ਦਾ ਹੁਕਮ ਹੈ। ਕਿਹਾ ਗਿਆ ਹੈ ਕਿ ਜੇ ਮੇਵੜਾ ਢਿਲ ਕਰੇ ਤਾਂ ਸੰਗਤ ਵਿਚੋਂ ਕੱਢ ਦੇਣਾ ਅਤੇ ਪੈਸੇ ਹੁੰਡੀ ਕਰਵਾ ਕੇ ਭੇਜਣੇ। ਇਹ ਧਉਲ ਦੀ ਸੰਗਤ ਦੇ ਨਾਂ ਹੈ।

ਅਗਲਾ ਹੁਕਮਨਾਮਾ ਇਸੇ ਮਿਤੀ ਦਾ ਖਾਰਾ ਦੀ ਸੰਗਤ ਦੇ ਨਾਂ ਹੈ ਜਿਸ ਦਾ ਵਿਸ਼ਾ ਵਸਤੂ ਉਪਰੋਕਤ ਵਾਲਾ ਹੀ ਹੈ ਭਾਵ ਪਾਤਸ਼ਾਹ ਨਾਲ ਮੁਲਾਕਾਤ, ਇਨਾਮ ਪ੍ਰਾਪਤੀ, ਕਹਿਲੂਰ ਆਉਣ ਦੀ ਯੋਜਨਾ ਦਾ ਉੱਲੇਖ ਹੈ ਅਤੇ ਇਕ ਤੋਲਾ ਸੋਨਾ ਭੇਜਣ ਬਾਰੇ ਵੀ ਉਪਰੋਕਤ ਵਾਲੀ ਹਦਾਇਤ ਹੈ। ਇਸ ਵਿਚ ਵੀ ਹਥਿਆਰ ਬੰਨ੍ਹ ਕੇ ਹਜ਼ੂਰ ਪਹੁੰਚਣ ਦਾ ਆਦੇਸ਼ ਹੈ।

ਇਉਂ ਇਹ ਹੁਕਮਨਾਮੇ ਇਤਿਹਾਸਕ ਤੱਥਾਂ ਦੀ ਗੁਆਹੀ ਦਿੰਦੇ ਹਨ ਅਤੇ ਇਨ੍ਹਾਂ ਵਿਚ ਗੁਰੂ ਤੇ ਸੰਗਤ ਦੇ ਸੰਬੰਧ, ਸੰਗਤ ਦਾ ਸੰਗਠਨ ਆਦਿ ਬਾਰੇ ਵੀ ਉਲੇਖ ਯੋਗ ਸਾਮਗਰੀ ਪ੍ਰਾਪਤ ਹੁੰਦੀ ਹੈ।

## ਬਾਬਾ ਬੰਦਾ ਸਿੰਘ ਬਹਾਦਰ

ਇਸ ਸੰਗ੍ਰਹਿ ਵਿਚ ਬਾਬਾ ਬੰਦਾ ਸਿੰਘ ਬਹਾਦਰ ਦੇ ਦੋ ਹੁਕਮਨਾਮੇ ਸ਼ਾਮਿਲ ਕੀਤੇ ਗਏ ਹਨ— G- 66 ਅਤੇ G- 67

ਪਹਿਲਾ ਹੁਕਮਨਾਮਾ ਭਾਈ ਧਰਮ ਸਿੰਘ, ਪਰਮ ਸਿੰਘ, ਭਾਈ ਰੂਪਾ ਵੱਲ ਹੈ। ਇਨ੍ਹਾਂ ਨੂੰ ਪੰਜੇ ਹਥਿਆਰ ਬੰਨ੍ਹ ਕੇ ਆਉਣ ਦੀ ਹਦਾਇਤ ਕੀਤੀ ਗਈ ਹੈ। ਦੱਸਿਆ ਗਿਆ ਹੈ ਕਿ ਸਭ ਅਕਾਲ ਪੁਰਖ ਦਾ ਖ਼ਾਲਸਾ ਹੈ।

ਦੂਜਾ ਹੁਕਮਨਾਮਾ ਜਉਨਪੁਰ ਦੀ ਸੰਗਤ ਵੱਲ ਹੈ। ਦੱਸਿਆ ਗਿਆ ਹੈ ਇਹ ਸੰਗਤ ਅਕਾਲ ਪੁਰਖ ਦਾ ਖ਼ਾਲਸਾ ਹੈ। ਹੁਕਮ ਕੀਤਾ ਗਿਆ ਹੈ ਕਿ ਪੰਜੇ ਹਥਿਆਰ ਬੰਨ੍ਹ ਕੇ ਪਹੁੰਚ ਜਾਣ, ਨਾਲ ਹੀ ਖ਼ਾਲਸੇ ਦੀ ਰਹਿਤ ਰੱਖਣ, ਨਸ਼ਿਆਂ ਤੋਂ ਬਚਣ, ਮਾਸ ਮੱਛੀ ਨਾ ਵਰਤਣ, ਰੰਡੀ ਯਾਰੀ ਨਾ ਕਰਨ ਦੀਆਂ ਹਦਾਇਤਾਂ ਵੀ ਹਨ ਅਤੇ ਪਿਆਰ ਨਾਲ ਰਹਿਣ ਬਾਰੇ ਆਖਿਆ ਗਿਆ ਹੈ। ਇਸ ਹੁਕਮਨਾਮੇ ਦੀ ਮਿਤੀ 12 ਪੋਹ ਸਾਲ ਪਹਿਲਾ ਹੈ। (12 ਦਸੰਬਰ 1710)।

# ਮਾਤਾ ਸੁੰਦਰੀ ਜੀ ਦੇ ਹੁਕਮਨਾਮੇ

ਗੁਰੂ ਸਾਹਿਬਾਨ ਤੇ ਬੰਦਾ ਸਿੰਘ ਬਹਾਦਰ ਤੋਂ ਬਾਅਦ ਖ਼ਾਲਸੇ ਦੀ ਅਗਵਾਈ ਮਾਤਾ ਸੁੰਦਰੀ ਤੇ ਮਾਤਾ ਸਾਹਿਬ ਦੇਵਾਂ ਹੱਥ ਰਹੀ ਹੈ। ਮਾਤਾ ਸੁੰਦਰੀ ਜੀ ਦੇ ਹੇਠ ਲਿਖੇ ਹੁਕਮਨਾਮੇ ਅਸਾਂ ਆਪਣੇ ਸੰਗ੍ਰਹਿ ਵਿਚ ਸ਼ਾਮਿਲ ਕੀਤੇ ਹਨ-

| | |
|---|---|
| G- 68 | G- 71 |
| G- 73 | G- 79 |

G- 68 ਹੁਕਮਨਾਮਾ (12-10-1712) ਪਟਨੇ ਦੀ ਸੰਗਤ ਦੇ ਆਗੂਆਂ ਨੰਦ ਰੂਪ ਸਿੰਘ, ਭਾਗ ਸਿੰਘ ਆਦਿ ਦੇ ਨਾਂ ਹੈ। ਲੰਗਰ ਵਾਸਤੇ ਦੋ ਸੌ ਰੁਪਏ ਦੀ ਫ਼ੁਰਮਾਇਸ ਕੀਤੀ ਗਈ ਹੈ ਅਤੇ ਇਹ ਰਕਮ ਹੁੰਡੀ ਕਰਵਾ ਕੇ ਭੇਜਣ ਲਈ ਕਿਹਾ ਗਿਆ ਹੈ ਅਤੇ ਸੇਵਾ ਕਰਨ ਦਾ ਵੀ ਆਦੇਸ਼ ਹੈ।

G- 71 (20 ਸਤੰਬਰ 1722) ਹੁਕਮਨਾਮਾ ਪਟਨੇ ਦੀ ਸੰਗਤ ਦੇ ਮੁੱਖ ਆਗੂਆਂ ਭਾਈ ਨੈਨ ਸੁਖ, ਫਤੇ ਚੰਦ ਆਦਿ ਦੇ ਨਾਂ ਹੈ। ਇਸ ਵਿਚ ਵੀ ਲੰਗਰ ਲਈ ਦੋ ਸੌ ਰੁਪਏ ਨਿਯੁਕਤ ਮੇਵੜੇ ਚੇਤ ਸਿੰਘ ਹੱਥ ਭੇਜਣ ਦੀ ਹਦਾਇਤ ਹੈ। ਨਾਲ ਇਹ ਵੀ ਹੁਕਮ ਕੀਤਾ ਗਿਆ ਹੈ ਕਿ ਕਾਰ ਭੇਟ, ਸੁਖ, ਮੰਨਤ, ਦਸਵੰਧ, ਚਲੀਹਾ, ਗੋਲਕ ਵੀ ਛਮਾਹੀ ਦੀ ਛਮਾਹੀ ਭੇਜੀ ਜਾਵੇ। ਦਰਸਾਇਆ ਗਿਆ ਹੈ ਕਿ ਸੇਵਾ ਕਰਦੇ ਰਹਿਣਾ ਹੈ।

18 ਅਕਤੂਬਰ 1723 ਦਾ ਹੁਕਮਨਾਮਾ (G-73) ਭਾਈ ਚੈਨ ਸਿੰਘ ਆਲਮ ਸਿੰਘ ਆਦਿ ਦੇ ਨਾਂ ਹੈ। ਇਸ ਵਿਚ ਸੰਗਤ ਨੂੰ ਹਦਾਇਤ ਹੈ ਕਿ ਲੇਖੇ ਵਾਲੇ ਇਕ ਕੇਸ, ਜਿਸ ਵਿਚ ਭਾਈ ਲਾਲ, ਪਾਲਾ, ਅਤੇ ਭਾਈ ਸੰਗੋ ਸਿੰਘ ਹਨ, ਦਾ ਬਿਨਾਂ ਰਿਆਇਤ ਫ਼ੈਸਲਾ ਕਰਨਾ ਹੈ। ਇਹ ਫ਼ੈਸਲਾ ਧਰਮ ਨਿਆਇ ਨਾਲ ਕਰਨ ਲਈ ਤਾਕੀਦ ਕੀਤੀ ਗਈ ਹੈ। ਇਉਂ ਇਸ ਹੁਕਮਨਾਮੇ ਦਾ ਇਹ ਵਿਸ਼ਾ ਖ਼ਾਸ ਮਹੱਤਵਪੂਰਨ ਹੈ ਕਿ ਸਮਾਜਿਕ ਇਤਿਹਾਸ ਦਾ ਇਕ ਪੱਖ ਇਸ ਵਿਚ ਲਿਆ ਗਿਆ ਹੈ।

G- 79 (17 ਮਈ 1730) ਵਿਚ ਪਟਨੇ ਦੀ ਸੰਗਤ ਦੇ ਮੁੱਖੀ ਪੰਜਾਬ ਸਿੰਘ ਦਾ 21 ਰੁਪਏ ਦੀ ਹੁੰਡੀ ਕਰਾ ਕੇ ਭੇਜਣ ਦਾ ਧੰਨਵਾਦ ਕੀਤਾ ਗਿਆ ਹੈ ਅਤੇ ਹਦਾਇਤ ਕੀਤੀ ਗਈ ਹੈ ਕਿ ਕਾਰ ਭੇਟਾ ਸੁਖ, ਮੰਨਤ, ਦਸਵੰਧ, ਚਲੀਹਾ, ਗੋਲਕ ਆਦਿ ਗੁਰੂ ਦੇ ਨਮਿਤ ਪੈਸੇ ਹੁੰਡੀ ਕਰਵਾ ਕੇ ਭੇਜੇ ਜਾਣ।

# ਮਾਤਾ ਸਾਹਿਬ ਦੇਵਾਂ ਜੀ ਦੇ ਹੁਕਮਨਾਮੇ

G- 75 G- 78

G- 82

ਸ਼ਾਮਿਲ ਕੀਤੇ ਗਏ ਹਨ।

ਮਾਤਾ ਸਾਹਿਬ ਦੇਵਾਂ ਨੇ ਹੁਕਮਨਾਮਾ (G-75) ਮਿਤੀ 10 ਸਤੰਬਰ 1726 ਈ. ਵਿਚ ਭਾਈ ਆਲਮ ਸਿੰਘ ਜਮਾਇਤਦਾਰ ਪਾਸੋਂ ਲੰਗਰ ਵਾਸਤੇ ਕਾਰ ਭੇਟਾ ਹੁੰਡੀ ਕਰਵਾ ਕੇ ਗੁਰਬਖਸ਼ ਭਗਤੇ ਮੇਵੜੇ ਦੇ ਹੱਥ ਭੇਜਣ ਵਾਸਤੇ ਹਦਾਇਤ ਕੀਤੀ ਹੈ ਅਤੇ ਕਾਮਨਾ ਕੀਤੀ ਹੈ ਕਿ ਸਿੱਖਾਂ ਦੀ ਦੇਗ ਤੇਗ ਫਤਹਿ ਹੋਵੇ ਅਤੇ ਸੰਗਤ ਦੀ ਕਿਰਤ, ਰੋਜ਼ਗਾਰ ਵਿਚ ਬਰਕਤ ਪਵੇ।

ਅਗਲੇ ਹੁਕਮਨਾਮਾ (G-78) ਮਿਤੀ 19 ਮਾਰਚ 1730 ਵਿਚ ਬਨਾਰਸ ਸੰਗਤ ਦੇ ਭਾਈ ਠਾਕੁਰ ਦਾਸ, ਭਾਈ ਸੋਭਾਈ ਮੱਲ ਚੋਪੜਾ, ਆਦਿ ਪਾਸੋਂ ਲੰਗਰ ਵਾਸਤੇ ਪੰਜਾਹ ਰੁਪਏ ਹੁੰਡੀ ਕਰਵਾ ਕੇ ਮੇਵੜਾ ਭਾਈ ਸਿਧੂ ਸਿੰਘ ਹੱਥ ਭੇਜਣ ਦੀ ਫ਼ੁਰਮਾਇਸ਼ ਕੀਤੀ ਗਈ ਹੈ ਅਤੇ ਇੱਛਾ ਜ਼ਾਹਿਰ ਕੀਤੀ ਹੈ ਕਿ ਲੰਗਰ ਦੀ ਸੇਵਾ ਕਰਨ ਵਾਲੇ ਸਿੱਖਾਂ ਦੀ ਕਿਰਤ ਵਿਚ ਬਰਕਤ ਪਵੇ।

ਹੁਕਮਨਾਮਾ (G-82) 23 ਦਸੰਬਰ 1731 ਈ. ਵਿਚ ਪਟਨ ਸ਼ੇਖ਼ ਫ਼ਰੀਦ ਦੀ ਸੰਗਤ ਵਲੋਂ ਪੰਜ ਰੁਪਏ ਭਾਈ ਮਾਨ ਸਿੰਘ ਮੇਵੜੇ ਰਾਹੀਂ ਭੇਜੇ ਜਾਣ ਦਾ ਧੰਨਵਾਦ ਕੀਤਾ ਗਿਆ ਹੈ ਅਤੇ ਫ਼ੁਰਮਾਇਸ਼ ਕੀਤੀ ਗਈ ਹੈ ਕਿ ਸੰਗਤ ਕਾਰ ਭੇਟਾ, ਸੁਖਣਾ, ਮੰਨਤ, ਦਸਵੰਧ, ਚਲੀਹਾ, ਗੋਲਕ ਮਾਨ ਸਿੰਘ ਮੇਵੜੇ ਦੇ ਮਾਰਫਤ ਭੇਜ ਦੇਣ ਅਤੇ ਸੇਵਾ ਦਾ ਸਮਾਂ ਹੈ, ਸੇਵਾ ਕਰ ਲੈਣ।

ਇਉਂ ਪਤਾ ਲੱਗਦਾ ਹੈ ਕਿ ਗੁਰ-ਮਾਤਾਵਾਂ ਦੇ ਅਹਿਦ ਵਿਚ ਨਿਆਂ ਕਾਰਜ, ਲੰਗਰ ਆਦਿ ਵਾਸਤੇ ਸੰਗਤਾਂ ਨੂੰ ਹਦਾਇਤਾਂ ਭੇਜੀਆਂ ਜਾਂਦੀਆਂ ਰਹੀਆਂ ਹਨ।

ਇਨ੍ਹਾਂ ਹੁਕਮਨਾਮਿਆਂ ਤੋਂ ਇਲਾਵਾ ਕੁਝ ਹੋਰ ਹੁਕਮਨਾਮੇ ਵੀ ਹਨ ਜਿਵੇਂ ਬਖਸ਼ੀ ਅਮਰ ਸਿੰਘ ਛਿੱਬਰ (ਜੋ ਕੇਸਰ ਸਿੰਘ ਛਿੱਬਰ ਕਰਤਾ ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਦਾ ਉਤਰਾਧਿਕਾਰੀ ਹੈ) ਪਾਸ ਹੁਕਮਨਾਮਿਆਂ ਦੀਆਂ ਨਕਲਾਂ ਹਨ। ਇਨ੍ਹਾਂ ਵਿਚ ਛੇ ਗੁਰੂ ਗੋਬਿੰਦ ਸਿੰਘ ਜੀ ਨਾਲ ਸੰਬੰਧਿਤ ਹਨ। ਇਨ੍ਹਾਂ ਨੂੰ ਰਚਨਾ ਸ਼ੈਲੀ ਦੇ ਆਧਾਰ ਤੇ ਡਾ: ਬਲਵੰਤ ਸਿੰਘ ਢਿਲੋਂ ਨੇ ਪ੍ਰਮਾਣਿਕ ਮੰਨਿਆ ਸੀ। *(Some unknown Hukamnamas of Guru Gobind Singh, Proceedings of Punjab History Conference 1978, 106)* ਸਾਡੀ ਦਿੱਤੀ ਗਈ ਤਰਤੀਬ ਅਨੁਸਾਰ ਪਹਿਲੇ ਹੁਕਮਨਾਮੇ ( 13 ਕਤਕ 1754) ਵਿਚ ਧਰਮ ਸਿੰਘ ਛਿੱਬਰ ਨੂੰ ਮੰਨਣ ਦਾ ਹੁਕਮ ਹੈ। ਦੂਜੇ ਅਨੁਸਾਰ ਜੋਧਾ ਰਾਮ ਛਿੱਬਰ ਕਰਿਆਲੇ

ਦੀ ਸੰਗਤ ਨੂੰ ਹੁਕਮ ਕੀਤਾ ਗਿਆ ਹੈ ਕਿ ਗੁਰਬਖਸ਼ ਸਿੰਘ ਛਿੱਬਰ ਤੇ ਦੋ ਲਿਖਾਰੀ ਹਜ਼ੂਰ ਭੇਜੇ ਜਾਣ (ਭਾਦੋਂ 12, 1756), ਤੀਜੇ (ਕਤਕ 4, 1757) ਵਿਚ ਭਾਈ ਧਰਮ ਚੰਦ ਛਿੱਬਰ ਹੱਥ ਬਰਛਾ ਮੰਗਵਾਇਆ ਗਿਆ ਹੈ ਅਤੇ ਸੰਗਤ ਸਮੇਤ ਉਸ ਨੂੰ ਬੁਲਾਇਆ ਗਿਆ ਹੈ। ਚੌਥੇ ਹੁਕਮਨਾਮੇ (ਫਗਣ 10, 1758) ਵਿਚ ਹਦਾਇਤ ਹੈ ਕਿ ਧਰਮ ਚੰਦ ਛਿੱਬਰ ਤੇ ਸੰਗਤ ਹੁਕਮ ਵੇਖਦਿਆਂ ਹੀ ਹਥਿਆਰ ਬੰਨ੍ਹ ਕੇ ਹਜ਼ੂਰ ਪਹੁੰਚੇ ਅਤੇ ਨਾਲ ਹੀ ਇਕ ਤੋਲਾ ਸੋਨਾ ਹੁੰਡੀ ਕਰਵਾ ਕੇ ਭੇਜਿਆ ਜਾਵੇ।

ਸੰਮਤ 1760, ਅਸੂ 11 ਦਾ ਹੁਕਮਨਾਮਾ ਧਰਮ ਚੰਦ ਦੀ ਸ਼ਹੀਦੀ ਦੇ ਬਾਅਦ ਗੁਰਬਖਸ਼ ਸਿੰਘ ਨੂੰ ਮੰਨਣ ਦਾ ਆਦੇਸ਼ ਕਰਦਾ ਹੈ ਅਤੇ ਨਾਲ ਹੀ ਟਹਿਲ ਸੇਵਾ ਦੀ ਵੀ ਹਦਾਇਤ ਹੈ।

ਅਗਲੇ ਹੁਕਮਨਾਮੇ ਵਿਚ (1761, ਭਾਦੋਂ 12) ਭਾਈ ਗੁਰਬਖਸ਼ ਸਿੰਘ ਛਿੱਬਰ ਨੂੰ ਹੋਰਨਾਂ ਸਮੇਤ ਹਜ਼ੂਰ ਆਉਣ ਦੀ ਤਾਕੀਦ ਕੀਤੀ ਗਈ ਹੈ। ਇਸ ਵਿਚ ਉਸ ਨੂੰ ਉਸਦੇ ਬਾਪ ਦੀ ਖ਼ਿਦਮਤ ਬਖ਼ਸ਼ੀ ਗਈ ਹੈ।

ਇਹ ਹੁਕਮਨਾਮੇ ਵਿਸ਼ੇਸ਼ ਵੰਸ਼ ਦੀ ਸੰਗਤ ਨਾਲ ਸੰਬੰਧਿਤ ਹਨ, ਜੋ ਦਰਸਾਉਂਦੇ ਹਨ ਕਿ ਇਸ ਕਰਿਆਲੇ ਦੀ ਸੰਗਤ ਦਾ ਗੁਰੂ ਨਾਲ ਕੀ ਸੰਬੰਧ ਸੀ।

ਇਕ ਹੁਕਮਨਾਮਾ ਗੁਰੂ ਗੋਬਿੰਦ ਸਿੰਘ ਜੀ ਦੇ ਨਾਂ ਡਾ: ਮਦਨਜੀਤ ਕੌਰ (*Procoeedings of Panjab History Conference*, 1978, 114) ਨੇ ਕੁਰਖੇਤਰ ਦੇ ਪੰਡੇ ਰਵੀਧਰ ਪਾਸ ਵੇਖਿਆ ਹੈ ਜਿਸ ਵਿਚ ਮਨੀ ਰਾਮ ਪ੍ਰੋਹਤ ਦੀ ਮੰਨਤਾ ਕਰਨ ਲਈ ਸਰਬਤ ਸਿੱਖਾਂ ਨੂੰ ਹੁਕਮ ਹੈ। ਇਹ ਫਗਣ ਸੁਦੀ 2, 1761 ਬਿ. ਦਾ ਹੈ। ਡਾ: ਸਾਹਿਬ ਅਨੁਸਾਰ ਇਸ ਦੀ ਅਹਿਮੀਅਤ ਇਸ ਦੀ ਸਮੁਦਾਇਕ ਇਕਸੁਰਤਾ ਵਾਸਤੇ ਹੈ ਪਰ ਇਹ ਪ੍ਰੋਹਤ ਦੀ ਮੰਨਤਾ ਦਾ ਹੁਕਮਨਾਮਾ ਪ੍ਰਮਾਣਿਕ ਨਹੀਂ ਹੈ ਅਤੇ ਨਾ ਅਜਿਹੀ ਮੰਨਤਾ ਗੁਰਮਤਿ ਅਨੁਸਾਰ ਸਹੀ ਹੈ। ਅਜਿਹੇ ਹੋਰ ਵੀ ਮੰਨਤਾ ਬਾਰੇ ਹੁਕਮਨਾਮੇ ਹਨ ਜੋ ਹਾਲੀਆ ਖੋਜ ਅਨੁਸਾਰ ਸਹੀ ਨਹੀਂ ਮੰਨੇ ਜਾ ਸਕਦੇ।

# ਅਠਾਰਵੀਂ ਸਦੀ ਵਿਚ ਅਕਾਲ ਤਖ਼ਤ ਤੋਂ ਜਾਰੀ ਹੁਕਮਨਾਮੇ

ਮਾਤਾਵਾਂ- ਮਾਤਾ ਸੁੰਦਰੀ ਤੇ ਮਾਤਾ ਸਾਹਿਬ ਦੇਵਾਂ ਤੋਂ ਬਾਅਦ ਹੁਕਮਨਾਮੇ ਅਕਾਲ ਤਖ਼ਤ ਵੱਲੋਂ ਜਾਰੀ ਕੀਤੇ ਜਾਣੇ ਆਰੰਭ ਹੋਏ। ਇਸ ਸੰਗ੍ਰਹਿ ਵਾਸਤੇ ਅਸਾਂ ਹੁਕਮਨਾਮਾ G- 86 ਸ਼ਾਮਿਲ ਕੀਤਾ ਹੈ।

ਖ਼ਾਲਸਾ (ਅਕਾਲ ਪੁਰਖ ਦੇ ਖ਼ਾਲਸਾ) ਵੱਲੋਂ 12 ਅਪ੍ਰੈਲ 1759 ਈ. ਦੇ ਹੁਕਮਨਾਮਾ (G- 86) ਵਿਚ ਪਟਨੇ ਦੇ ਆਗੂਆਂ ਭਾਈ ਮਿਹਰ ਸਿੰਘ, ਭਾਈ ਮਹਿਬੂਬ ਨੂੰ ਹਦਾਇਤ ਕੀਤੀ ਗਈ ਹੈ ਕਿ ਭਾਈ ਦਿਆਲ ਸਿੰਘ ਨੂੰ ਸਵਾ ਸੌ ਰੁਪਏ ਦਿੱਤੇ ਜਾਣ। ਕਾਮਨਾ ਕੀਤੀ ਗਈ ਹੈ ਕਿ ਇਨ੍ਹਾਂ ਆਗੂ ਸਿੱਖਾਂ ਦੀ ਗੁਰੂ ਖ਼ਾਲਸੇ ਨਾਲ ਬਣੀ ਰਹੇ। ਇਹ ਵੀ ਹਦਾਇਤ ਹੈ ਕਿ ਗੁਰੂ ਦਾ ਦਸਵੰਧ, ਚਲੀਹਾ, ਕਾਰ ਭੇਟ ਅਰਦਾਸ ਆਦਿ ਜੋ ਗੁਰੂ ਨਮਿਤ ਹੈ, ਲੈ ਕੇ ਦੀਪਮਾਲਾ ਨੂੰ ਲਿਆਂਦਾ ਜਾਵੇ। ਇਹ ਪੈਸਾ ਹਰਿਮੰਦਰ 'ਤੇ ਲਾਉਣ ਵਾਸਤੇ ਦਰਸਾਇਆ ਗਿਆ ਹੈ।

## ਮਹਾਰਾਜਾ ਰਣਜੀਤ ਸਿੰਘ ਕਾਲ

ਮਹਾਰਾਜਾ ਰਣਜੀਤ ਸਿੰਘ ਦੇ ਰਾਜ ਕਾਲ ਸਮੇਂ ਅਕਾਲ ਤਖ਼ਤ ਵੱਲੋਂ ਜ਼ਮੀਨਾਂ ਦੇ ਪਟੇ ਦੇਣ ਦੇ ਹੁਕਮਨਾਮੇ ਵੀ ਜਾਰੀ ਹੋਏ ਦੱਸੇ ਗਏ ਹਨ। ਬਖ਼ਸ਼ੀ ਅਮਰ ਸਿੰਘ ਛਿੱਬਰ ਪਾਸ ਅਜਿਹੇ ਹੁਕਮਨਾਮਿਆਂ ਦੀਆਂ ਨਕਲਾਂ ਹਨ। ਉਨ੍ਹਾਂ ਅਨੁਸਾਰ ਅਸਲੀ ਪੰਜਾਬ ਵੰਡ ਦੇ ਸਮੇਂ ਉਨ੍ਹਾਂ ਦੇ ਪਿੰਡ ਕੁਰਿਆਲਾ (ਜੇਹਲਮ) ਵਿਚ ਹੀ ਰਹਿ ਗਏ ਹਨ। ਡਾ: ਬਲਵੰਤ ਸਿੰਘ ਢਿਲੋਂ ਦੇ ਧੰਨਵਾਦ ਸਹਿਤ ਇਨ੍ਹਾਂ ਹੁਕਮਨਾਮਿਆਂ ਦਾ ਪਾਠ ਕੀਤਾ ਜਾ ਰਿਹਾ ਹੈ ਅਤੇ ਇਨ੍ਹਾਂ ਦਾ ਅਧਿਐਨ ਕੀਤਾ ਜਾ ਰਿਹਾ ਹੈ।

ਸਾਡੀ ਤਰਤੀਬ ਅਨੁਸਾਰ ਪਹਿਲਾ ਹੁਕਮਨਾਮਾ (1864-1807) ਅਕਾਲ ਤਖ਼ਤ ਵੱਲੋਂ ਸ. ਜਵਾਹਰ ਸਿੰਘ ਦੇ ਨਾਂ ਹੈ, ਜਿਸ ਵਿਚ ਹੁਕਮ ਹੈ ਕਿ ਸੇਵਾ ਸਿੰਘ ਹੁਕਮਨਾਮੀਏ ਨੂੰ ਰਾਹਵਾਲੀ ਤਲਵੰਡੀ, ਤਲਕਾ ਕੁਝਰਾਂ ਵਾਲਾ ਵਿਚ ਖੂਹਾਂ ਦਾ ਧਰਮ ਅਰਥ ਪ੍ਰਵਾਨਾ ਜਾਰੀ ਕਰ ਦੇਵੇ।

ਇਸੇ ਸਾਲ ਦੇ ਦੂਜੇ ਹੁਕਮਨਾਮੇ ਵਿਚ ਮਹਾਰਾਜਾ ਗੁਲਾਬ ਸਿੰਘ ਨੂੰ ਅਕਾਲ ਬੁੰਗਾ ਵੱਲੋਂ ਹਦਾਇਤ ਹੈ ਕਿ ਉਹ ਸੇਵਾ ਸਿੰਘ ਹੁਕਮਨਾਮੀਏ ਨੂੰ ਖੜੀ ਕਰਹਾਲੀ ਦੇ ਤਲਕੇ ਵਿਚ ਚਕਰਾ ਬਹਾਦਰ ਪਿੰਡ ਦਾ ਪ੍ਰਵਾਨਾ ਕਰਨ ਦਾ ਹੁਕਮ ਹੈ ਅਤੇ ਕਾਰਦਾਰਾਂ ਤੋਂ ਜੋ ਲਿਆ

ਗਿਆ ਹੈ, ਮੁੜਵਾਉਣ ਲਈ ਹਦਾਇਤ ਕੀਤੀ ਗਈ ਹੈ।

ਤੀਜੇ ਹੁਕਮਨਾਮੇ ਵਿਚ ਭਾਈ ਜੈਮਲ ਸਿੰਘ ਦੇ ਹੁਕਮ ਹੈ (1864-1807) ਕਿ ਉਹ ਵੀ ਸੇਵਾ ਸਿੰਘ ਹੁਕਮਨਾਮੀਏ ਦੇ ਨਾਂ ਰਾਹਵਾਲੀ ਤਲਵੰਡੀ ਦਾ ਪ੍ਰਵਾਨਾ ਜਾਰੀ ਕਰ ਦੇਵੇ।

ਇਉਂ ਇਹ ਵਿਸ਼ੇਸ਼ ਹੁਕਮਨਾਮੇ ਜੋ ਕਿਸੇ ਪਰਿਵਾਰ ਵਿਸ਼ੇਸ਼ ਦੇ ਮੁੱਖੀ ਦੇ ਨਾਂ ਹਾਕਮਾਂ ਨੂੰ ਜਾਰੀ ਕੀਤੇ ਗਏ ਹਨ ਤਾਂਕਿ ਉਹ ਧਰਮ ਅਰਥ ਜਾਗੀਰ ਦਾ ਪ੍ਰਵਾਨਾ ਜਾਰੀ ਕਰਨ। ਇਨ੍ਹਾਂ ਦੀ ਪ੍ਰਮਾਣਿਕਤਾ 'ਤੇ ਸ਼ੰਕਾ ਕਰਨ ਲਈ ਇਸ ਸਮੇਂ ਦੇ ਪ੍ਰਮਾਣਿਕ ਹੁਕਮਨਾਮਿਆਂ ਦੀ ਲੋੜ ਹੈ ਜੋ ਅਜੇ ਮਿਲ ਨਹੀਂ ਰਹੇ। ਉਂਵ ਇਸ ਤੋਂ ਹੁਕਮਨਾਮਿਆਂ ਦੀ ਜੋ ਅਕਾਲ ਬੁੰਗਾ ਤੋਂ ਜਾਰੀ ਹੋਏ, ਵਿਸ਼ੇਸ਼ ਪ੍ਰਕਿਰਤੀ ਦਾ ਪਤਾ ਲੱਗਦਾ ਹੈ। ਨਾਲ ਹੀ ਤਤਕਾਲੀ ਰਾਜਨੀਤੀ ਵਿਚ ਅਕਾਲ ਤਖ਼ਤ ਵੱਲੋਂ ਨਿਭਾਈ ਜਾ ਰਹੀ ਭੂਮਿਕਾ ਦੇ ਬਾਰੇ ਵੀ ਗਿਆਨ ਹੁੰਦਾ ਹੈ।

## ਅੰਗ੍ਰੇਜ਼ੀ ਰਾਜ ਕਾਲ

ਅੰਗ੍ਰੇਜ਼ੀ ਰਾਜ ਸਮੇਂ ਦੇ ਕੁਝ ਹੁਕਮਨਾਮੇ ਮਿਲਦੇ ਹਨ ਪਰ ਇਨ੍ਹਾਂ ਦੀ ਜ਼ਿਆਦਾ ਤਾਦਾਦ ਨਹੀਂ ਹੈ। ਇਹ ਆਸਾਨੀ ਨਾਲ ਦੋ ਭਾਗਾਂ ਵਿਚ ਵੰਡੇ ਜਾ ਸਕਦੇ ਹਨ- ਗੁਰਦੁਆਰਾ ਲਹਿਰ ਤੋਂ ਪੂਰਬਲੇ ਅਤੇ ਬਾਅਦਲੇ।

ਪੂਰਬਲੇ-ਅੰਗ੍ਰੇਜ਼ੀ ਕਾਲ ਵਿਚ ਅਕਾਲ ਤਖ਼ਤ, ਹਕੂਮਤ ਤੇ ਉਸ ਦੇ ਵਫ਼ਾਦਾਰਾਂ ਰਾਹੀਂ ਪੂਰੀ ਤਰ੍ਹਾਂ ਵਰਤਿਆ ਜਾ ਰਿਹਾ ਸੀ। 18 ਮਾਰਚ 1887 ਦੇ ਹੁਕਮਨਾਮੇ ਰਾਹੀਂ ਜੋ ਅਕਾਲ ਤਖ਼ਤ ਤੇ ਦਰਬਾਰ ਸਾਹਿਬ ਅੰਮ੍ਰਿਤਸਰ ਤੋਂ ਜਾਰੀ ਹੋਇਆ, ਲਾਹੌਰ ਸਿੰਘ ਸਭਾ ਦੇ ਆਗੂ ਗੁਰਮੁਖ ਸਿੰਘ ਨੂੰ ਪੰਥ ਤੋਂ ਖ਼ਾਰਿਜ ਕਰ ਦਿੱਤਾ ਗਿਆ। ਇਕ ਹੋਰ ਹੁਕਮਨਾਮੇ ਰਾਹੀਂ ਇਹ ਹੁਕਮ ਕੀਤਾ ਗਿਆ ਕਿ ਕਾਮਾਗਾਟੂ ਮਾਰੂ ਜਹਾਜ਼ ਦੇ ਬਜ ਬਜ ਘਾਟ 'ਤੇ ਮਾਰੇ ਗਏ ਯਾਤਰੂ ਸਿੱਖ ਨਹੀਂ ਹਨ। ਦੂਜੀ ਤਰ੍ਹਾਂ ਦੇ ਹੁਕਮਨਾਮੇ ਗੁਰਦੁਆਰਾ ਸੁਧਾਰ ਲਹਿਰ ਤੇ ਬਾਅਦ ਦੀ ਸਿੱਖ ਸਿਆਸਤ ਨਾਲ ਸੰਬੰਧਿਤ ਹਨ। ਬਾਅਦ ਵਿਚ 12-10-1920 ਨੂੰ ਇਹ ਉਪਰੋਕਤ ਹੁਕਮਨਾਮਾ ਵਾਪਿਸ ਲੈ ਲਿਆ ਗਿਆ ਅਤੇ ਇਹ ਦਰਸਾਇਆ ਗਿਆ ਕਿ ਅਰੂੜ ਸਿੰਘ ਗੁਰੂ ਦਾ ਸਿੱਖ ਨਹੀਂ, ਪਰ ਉਪਰੋਕਤ ਯਾਤਰੂ ਗੁਰੂ ਦੇ ਅਨਿੰਨ ਸਿੱਖ ਹਨ। 13-10-1920 ਦੇ ਹੁਕਮਨਾਮੇ ਅਨੁਸਾਰ ਸਮੂਹ ਗੁਰਦੁਆਰਿਆਂ ਦੇ ਪ੍ਰਬੰਧ ਲਈ ਕਮੇਟੀ ਬਣਨ ਦਾ ਹੁਕਮ ਦਿੱਤਾ ਗਿਆ ਅਤੇ ਉਸ ਸੰਬੰਧੀ ਵੇਰਵੇ ਵੀ ਪੇਸ਼ ਕੀਤੇ ਗਏ। ਇਕ ਹੋਰ ਹੁਕਮਨਾਮੇ ਰਾਹੀਂ ਨਾਭੇ ਦੇ ਮੋਰਚੇ ਦੌਰਾਨ ਨਾਭੇ ਦੇ ਅਹਿਲਕਾਰ ਗੁਰਦਿਆਲ ਸਿੰਘ ਨੂੰ ਉਸ ਦੀਆਂ ਕਾਰਵਾਈਆਂ ਕਾਰਨ ਸਿੱਖੀ ਵਿਚੋਂ ਖ਼ਾਰਿਜ ਕੀਤਾ ਗਿਆ। 7 ਜਨਵਰੀ 1924 ਨੂੰ ਜਾਰੀ ਹੁਕਮਨਾਮੇ ਵਿਚ ਇਸੇ ਮਿਤੀ ਨੂੰ ਅੰਗ੍ਰੇਜ਼ੀ ਸਰਕਾਰ ਵੱਲੋਂ ਅਕਾਲ ਤਖ਼ਤ 'ਤੇ ਹਮਲਾ ਕਰਨ ਦਾ ਪੁਰਜ਼ੋਰ ਵਿਰੋਧ ਕੀਤਾ ਗਿਆ। 9-2-1924 ਵਾਲਾ ਹੁਕਮਨਾਮਾ ਨਾਭੇ ਦੇ ਮੋਰਚੇ ਦੇ ਸੰਘਰਸ਼ ਲਈ ਉਤਸ਼ਾਹ ਬਾਰੇ ਹੈ।

1924 ਨੂੰ ਮਈ ਤੇ ਅਕਤੂਬਰ ਦੇ ਹੁਕਮਨਾਮਿਆਂ ਵਿਚ ਗੁਰਦੁਆਰਾ ਸੰਘਰਸ਼ ਦੇ

ਵਿਰੋਧੀਆਂ-ਕਰਤਾਰ ਸਿੰਘ ਬੇਦੀ ਤੇ ਨਰੈਣ ਸਿੰਘ ਦੀ ਨਿਖੇਧੀ ਕਰਕੇ ਸਜ਼ਾ ਲਗਾਈ ਗਈ ਹੈ। 4-6-1927 ਦੇ ਹੁਕਮਨਾਮੇ ਅਨੁਸਾਰ ਬਾਬਾ ਖੜਕ ਸਿੰਘ ਦੀਆਂ ਸੰਘਰਸ਼ ਦੌਰਾਨ ਕੁਰਬਾਨੀਆਂ ਦੀ ਪ੍ਰਸੰਸਾ ਕੀਤੀ ਗਈ ਹੈ।

9-8-1928 ਵਾਲਾ ਹੁਕਮਨਾਮਾ ਪੰਚ ਖ਼ਾਲਸਾ ਭਸੌੜ ਦੀਵਾਨ ਦੀਆਂ ਧਾਰਮਿਕ ਪੱਖੋਂ ਕਾਰਵਾਈਆਂ ਦਾ ਵਿਰੋਧ ਕਰਦਾ ਹੈ ਅਤੇ ਇਸ ਅਨੁਸਾਰ ਤੇਜਾ ਸਿੰਘ ਤੇ ਉਸ ਦੀ ਪਤਨੀ ਨੂੰ ਪੰਥ 'ਚੋਂ ਖ਼ਾਰਿਜ ਕੀਤਾ ਗਿਆ ਹੈ।

15-9-1931 ਦੇ ਹੁਕਮਨਾਮੇ ਵਿਚ ਗ਼ੱਦਰੀ ਆਗੂ ਭਾਈ ਰਣਧੀਰ ਸਿੰਘ ਨਾਰੰਗਵਾਲ ਦੀਆਂ ਕੁਰਬਾਨੀਆਂ ਦੀ ਪ੍ਰਸੰਸਾ ਕੀਤੀ ਗਈ ਹੈ।

ਇਉਂ ਇਹ ਹੁਕਮਨਾਮੇ ਦੇਸ਼ ਤੇ ਪੰਥ ਦੇ ਸੇਵਕਾਂ ਦੀ ਪ੍ਰਸੰਸਾ ਕਰਦੇ ਹੋਏ ਅਤੇ ਪੰਥ ਵਿਰੋਧੀਆਂ ਨੂੰ ਸਜ਼ਾ ਦਿੰਦੇ ਹੋਏ ਸਾਹਮਣੇ ਆਉਂਦੇ ਹਨ। ਖ਼ਾਸ ਸਥਿਤੀਆਂ ਕਾਰਨ ਇਨ੍ਹਾਂ ਦੀ ਭੂਮਿਕਾ ਪ੍ਰਸੰਸਾ ਯੋਗ ਹੈ। ਇਸੇ ਲੜੀ ਦਾ 13-6-39 ਦਾ ਇਕ ਹੁਕਮਨਾਮਾ ਜਾਤ ਪਾਤ ਦੇ ਵਿਰੋਧ ਵਿਚ ਭੁਗਤਦਾ ਹੈ ਅਤੇ ਇਕ ਨਵੰਬਰ 1948 ਦਾ ਦੇਸ਼ ਦੀ ਆਜ਼ਾਦੀ ਤੇ ਵੰਡ ਤੋਂ ਬਾਅਦ ਦੀ ਸਥਿਤੀ ਨੂੰ ਲੈਂਦਾ ਹੈ ਅਤੇ ਇਸ ਬਾਰੇ ਅਗਵਾਈ ਕਰਦਾ ਹੈ।

ਵੇਖਿਆ ਜਾ ਸਕਦਾ ਹੈ ਕਿ ਗੁਰਦੁਆਰਾ ਸੁਧਾਰ ਲਹਿਰ ਤੋਂ ਆਜ਼ਾਦੀ ਤੱਕ ਦੇ ਸਮੇਂ ਵਿਚ ਹੁਕਮਨਾਮੇ ਭਾਵੇਂ ਥੋੜੀ ਮਾਤਰਾ ਵਿਚ ਹਨ, ਇਨ੍ਹਾਂ ਨੇ ਪ੍ਰਸੰਸਾ ਜਨਕ ਭੂਮਿਕਾ ਅਦਾ ਕੀਤੀ ਹੈ ਅਤੇ ਇਨ੍ਹਾਂ ਦੇ ਕਾਰਜ ਪੰਥ ਤੇ ਕੌਮ ਦੀ ਰਹਿਨੁਮਾਈ ਸਿੱਧ ਹੋਏ ਹਨ।

## ਸੁਤੰਤਰਤਾ ਕਾਲ

1948 ਤੋਂ 1961 ਤੱਕ ਅਕਾਲ ਤਖ਼ਤ ਵੱਲੋਂ ਕੋਈ ਹੁਕਮਨਾਮਾ ਨਹੀਂ ਮਿਲਦਾ। ਭਾਵੇਂ ਇਸ ਸਮੇਂ ਅਕਾਲੀ ਸਿਆਸਤ ਵਿਚ ਸਰਗਰਮੀ ਰਹੀ ਅਤੇ ਖ਼ਾਸ ਕਰ ਪੰਜਾਬੀ ਸੂਬਾ ਲਹਿਰ ਵੀ ਚਲਦੀ ਰਹੀ। ਇਸ ਸਮੇਂ ਅਕਾਲ ਤਖ਼ਤ ਨੇ ਸਿਆਸਤ ਵਿਚ ਦਖ਼ਲ ਅੰਦਾਜ਼ੀ ਨਹੀਂ ਕੀਤੀ। 29-11-1961 ਦਾ ਇਕ ਹੁਕਮਨਾਮਾ ਹੈ ਜਿਸ ਵਿਚ ਮਾਸਟਰ ਤਾਰਾ ਸਿੰਘ, ਸੰਤ ਫਤਹਿ ਸਿੰਘ ਤੇ ਹੋਰਨਾਂ ਨੂੰ ਤਾੜਨਾ ਦੇ ਕੇ ਤਨਖ਼ਾਹ ਲਾਈ ਗਈ ਹੈ। ਇਹ ਉਨਾਂ ਦੀ ਸੰਘਰਸ਼ ਦੌਰਾਨ ਅਸਫਲਤਾ ਕਾਰਨ ਹੋਇਆ। ਤਨਖ਼ਾਹ ਵਿਚ ਪਾਠ ਕਰਨ, ਕੜਾਹ ਪ੍ਰਸ਼ਾਦ ਕਰਾਉਣ, ਸੰਗਤਾਂ ਤੇ ਲੰਗਰ ਦੀ ਬਰਤਨ ਸਾਫ ਕਰਨ ਦੀ ਸੇਵਾ ਕਰਨਾ ਸ਼ਾਮਿਲ ਹੈ। ਅਕਾਲ ਤਖ਼ਤ ਦੇ ਆਗੂਆਂ ਨੇ ਸਿੱਖ ਰਹਿਣੀ ਦੇ ਕਾਰਜ ਤਨਖ਼ਾਹ ਜਾਂ ਸਜ਼ਾ ਰੂਪ ਵਿਚ ਸ਼ਾਮਿਲ ਕਰ ਲਏ ਹਨ।

ਇਸ ਤੋਂ ਬਾਅਦ ਫਿਰ 1973 ਤੱਕ ਕੋਈ ਹੁਕਮਨਾਮਾ ਨਹੀਂ ਮਿਲਦਾ। ਲੱਗਦਾ ਹੈ ਕਿ ਇਸ ਸਮੇਂ ਅਕਾਲ ਤਖ਼ਤ ਨੇ ਸਿੱਖੀ ਸਿਆਸਤ ਤੇ ਹੋਰ ਸਮਾਜਿਕ ਕਾਰਜਾਂ ਵਿਚ ਕੋਈ ਦਖ਼ਲ ਨਹੀਂ ਦਿੱਤਾ। 1974 ਜਨਵਰੀ ਵਿਚ ਹਰਭਜਨ ਸਿੰਘ ਯੋਗੀ ਦੇ ਗੁਰਮਤਿ ਪ੍ਰਚਾਰ ਦੀ ਸ਼ਲਾਘਾ ਕੀਤੀ ਗਈ ਹੈ। ਜੁਲਾਈ 77 ਵਾਲੇ ਹੁਕਮਨਾਮੇ ਵਿਚ ਦਸਮ ਗ੍ਰੰਥ ਦੀ

ਆਲੋਚਨਾ ਕਰਨ ਵਾਲੇ ਸ੍ਰ. ਭਾਗ ਸਿੰਘ ਦਾ ਬਾਈਕਾਟ ਕਰਨ ਦਾ ਹੁਕਮ ਦਿੱਤਾ ਗਿਆ ਹੈ। ਪਤਾ ਲੱਗਦਾ ਹੈ ਕਿ ਅਕਾਲ ਤਖ਼ਤ ਨੇ ਵਿਚਾਰ ਪ੍ਰਗਟਾਉਣ 'ਤੇ ਸੀਮਾ ਲਗਾਈ ਹੈ ਅਤੇ ਵਿਚਾਰ ਵਟਾਂਦਰਾ ਕਰਨ ਦੀ ਥਾਂ ਰੋਕ ਤੋਂ ਕੰਮ ਲੈਣਾ ਆਰੰਭ ਕਰ ਦਿੱਤਾ ਹੈ। ਹੁਣ ਅਕਾਲ ਤਖ਼ਤ ਵਿਸ਼ੇਸ਼ ਤਰ੍ਹਾਂ ਦੀ ਸਿਆਸਤ ਨਾਲ ਜੁੜਨ ਲੱਗ ਪਿਆ ਹੈ।

10-9-1981 ਦੇ ਇਕ ਹੁਕਮਨਾਮੇ ਅਨੁਸਾਰ ਜੱਥੇਦਾਰ ਸੰਤੋਖ ਸਿੰਘ ਨੂੰ ਤਨਖ਼ਾਹੀਆ ਕਰਾਰ ਕੀਤਾ ਗਿਆ। ਇਸ ਤੋਂ ਬਾਅਦ ਭਿੰਡਰਾਂਵਾਲੇ ਦਾ ਸਮਾਂ ਆ ਗਿਆ ਅਤੇ ਅਕਾਲ ਤਖ਼ਤ ਇਸ ਨਾਲ ਸੰਬੰਧਿਤ ਸਿਆਸਤ ਵਿਚ ਵਲੇਟਿਆ ਗਿਆ। 20 ਅਪ੍ਰੈਲ 1984 ਨੂੰ ਭਿੰਡਰਾਂਵਾਲੇ ਵੱਲੋਂ ਅਕਾਲ ਤਖ਼ਤ 'ਤੇ ਕਬਜ਼ੇ ਦੇ ਵੇਲੇ ਸਮੇਂ ਦੇ ਜੱਥੇਦਾਰ ਕ੍ਰਿਪਾਲ ਸਿੰਘ ਨੇ ਹਾਲਾਤ ਨਾਲ ਨਜਿੱਠਣ ਲਈ ਅਪੀਲ ਜਾਰੀ ਕੀਤੀ।

ਨੀਲਾ ਤਾਰਾ ਕਾਰਵਾਈ ਤੋਂ ਬਾਅਦ ਅਕਾਲ ਤਖ਼ਤ ਨੇ ਕਾਫ਼ੀ ਸਰਗਰਮੀ ਦਿਖਾਈ। 5 ਜੁਲਾਈ 1984 ਦੇ ਹੁਕਮਨਾਮੇ, ਜਿਸ ਨੂੰ ਗੁਰਮਤਾ ਆਖਿਆ ਗਿਆ, ਵਿਚ ਸਰਕਾਰ ਨੂੰ ਦਰਬਾਰ ਸਾਹਿਬ ਕੰਪਲੈਕਸ ਵਿਚੋਂ ਫ਼ੌਜਾਂ ਕੱਢਣ ਲਈ ਚਿਤਾਵਨੀ ਦਿੱਤੀ ਗਈ। 11 ਜੁਲਾਈ 1984 ਦੇ ਹੁਕਮਨਾਮੇ ਵਿਚ ਚਿਤਾਵਨੀ ਦਿੱਤੀ ਗਈ ਕਿ ਅਕਾਲ ਤਖ਼ਤ ਦੀ ਨਵਉਸਾਰੀ ਬਾਰੇ ਸਰਕਾਰੀ ਕਾਰ ਸੇਵਾ ਕਰਨ ਵਾਲੇ ਨੂੰ ਪੰਥ ਵਿਰੋਧੀ ਤੇ ਪੰਥ ਦੋਖੀ ਸਮਝਿਆ ਜਾਵੇਗਾ। 19 ਜੁਲਾਈ 1984 ਵਾਲੇ ਹੁਕਮਨਾਮੇ ਵਿਚ ਸਰਕਾਰੀ ਕਾਰ ਸੇਵਾ ਕਰਾਉਣ ਵਾਲੇ ਨਿਹੰਗ ਮੁੱਖੀ ਸੰਤਾ ਸਿੰਘ ਨੂੰ ਤਨਖ਼ਾਹੀਆ ਕਰਾਰ ਦਿੱਤਾ ਗਿਆ। 22-7-1984 ਵਿਚਲੇ ਹੁਕਮਨਾਮੇ ਅਨੁਸਾਰ ਉਸ ਨੂੰ ਪੰਥ ਵਿੱਚ ਖ਼ਾਰਿਜ ਕਰ ਦਿੱਤਾ ਗਿਆ।

5 ਅਗਸਤ 1984 ਵਾਲਾ ਹੁਕਮਨਾਮਾ ਸਰਕਾਰੀ ਸੇਵਾ ਦੇ ਵਿਰੋਧ ਵਿਚ ਹੈ ਅਤੇ ਮੰਗ ਕੀਤੀ ਗਈ ਹੈ ਕਿ ਇਹ ਸੇਵਾ ਬਾਬਾ ਖੜਕ ਸਿੰਘ ਨੂੰ ਮਿਲ ਜਾਵੇ। 12 ਅਗਸਤ 1984 ਨੂੰ ਇਸ ਸਿਲਸਿਲੇ ਵਿਚ ਭਾਈ ਬਿਕਰਮ ਸਿੰਘ ਤੇ ਨਰੈਣ ਸਿੰਘ ਕਲੇਰਾਂ ਵਾਲੇ ਨੂੰ ਤਨਖ਼ਾਹੀਆ ਕਰਾਰ ਦਿੱਤਾ ਗਿਆ। 17 ਅਗਸਤ 1984 ਵਿਚਲੇ ਹੁਕਮਨਾਮੇ ਵਿਚ ਅਕਾਲ ਤਖ਼ਤ ਦੀ ਪੁਨਰ ਉਸਾਰੀ ਦਾ ਮਤਾ ਪਾਸ ਕੀਤਾ ਗਿਆ। 12-9-84 ਨੂੰ ਜਾਰੀ ਹੁਕਮਨਾਮੇ ਵਿਚ ਬਾਬਾ ਬਿਕਰਮਜੀਤ ਸਿੰਘ ਦੇ ਮੁਆਫ਼ੀ ਮੰਗਣ ਕਾਰਨ ਉਸ ਨੂੰ ਪਾਠ ਕਰਨ, ਬਰਤਨ ਸਾਫ਼ ਕਰਨ, ਜੋੜੇ-ਸੇਵਾ ਤੇ ਝਾੜੂ-ਸੇਵਾ ਦੀ ਤਨਖ਼ਾਹ ਲਗਾਈ ਗਈ।

9 ਨਵੰਬਰ 1984 ਨੂੰ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਨੂੰ ਤਨਖ਼ਾਹੀਆ ਕਰਾਰ ਦਿੱਤਾ ਗਿਆ। ਉਸ ਦੇ ਦਿੱਤੇ ਗਈ ਸਪੱਸ਼ਟੀਕਰਣ ਤੋਂ ਬਾਅਦ ਉਸ ਨੂੰ ਮੁਆਫ਼ ਕਰ ਦਿੱਤਾ ਗਿਆ। ਇਹ ਅਕਾਲ ਤਖ਼ਤ ਵੱਲੋਂ ਵਿਲੱਖਣ ਕਾਰਵਾਈ ਮੰਨੀ ਜਾਂਦੀ ਹੈ।

2 ਸਤੰਬਰ 1984 ਨੂੰ ਜਾਰੀ ਹੁਕਮਨਾਮੇ ਅਨੁਸਾਰ ਗ੍ਰਹਿ ਮੰਤਰੀ ਬੂਟਾ ਸਿੰਘ ਨੂੰ ਤਨਖ਼ਾਹੀਆ ਕਰਾਰ ਦਿੱਤਾ ਗਿਆ। ਪਹਿਲੀ ਅਪ੍ਰੈਲ 1985 ਦੇ ਹੁਕਮਨਾਮੇ ਅਨੁਸਾਰ ਨਰਾਇਣ ਸਿੰਘ ਕਲੇਰਾਂ ਵਾਲੇ ਨੂੰ ਮੁਆਫ਼ੀ ਨਾ ਮੰਗਣ ਕਾਰਨ ਪੰਥ ਵਿਚੋਂ ਖ਼ਾਰਿਜ ਕਰ ਦਿੱਤਾ ਗਿਆ। ਇਸੇ ਦਿਨ ਦੇ ਇਕ ਹੋਰ ਹੁਕਮਨਾਮੇ ਅਨੁਸਾਰ ਬੂਟਾ ਸਿੰਘ ਨੂੰ ਪੰਥ ਤੋਂ

ਖ਼ਾਰਿਜ ਕਰ ਦਿੱਤਾ ਗਿਆ।

ਇਸ ਸਮੇਂ ਦੇ ਇਹ ਤਨਖ਼ਾਹਾਂ ਵਾਲੇ ਤੇ ਪੰਥ ਤੋਂ ਖ਼ਾਰਿਜ ਕਰਨ ਵਾਲੇ ਹੁਕਮਨਾਮੇ ਵਿਸ਼ੇਸ਼ ਹਨ। ਅਕਾਲ ਤਖ਼ਤ ਇਕ ਪੱਖੀ ਸਿਆਸਤ ਨਾਲ ਚੱਲਣ ਲੱਗ ਗਿਆ ਹੈ। ਇਸਨੇ ਸਮੇਂ ਦੀ ਰਾਜਨੀਤੀ ਉੱਪਰ ਕਾਫ਼ੀ ਪ੍ਰਭਾਵ ਪਾਇਆ ਹੈ ਅਤੇ ਇਸ ਬਾਰੇ ਅਕਾਲ ਤਖ਼ਤ ਦੀ ਭੂਮਿਕਾ ਦੇ ਕਾਫ਼ੀ ਪੱਖ ਉਘੜ ਕੇ ਸਾਹਮਣੇ ਆਏ ਹਨ। ਜਾਪਦਾ ਹੈ ਕਿ ਅਕਾਲ ਤਖ਼ਤ ਨੂੰ ਇਕ ਪੱਖ ਵੱਲ ਭੁਗਤਣ ਕਾਰਨ ਦੂਜੀ ਤਰ੍ਹਾਂ ਦੀ ਸਿਆਸਤ ਦੇ ਲੋਕ ਇਸਦੀ ਪ੍ਰਵਾਹ ਕਰਨੋਂ ਘੱਟ ਗਏ ਹਨ।

ਇਸ ਸਮੇਂ ਸਿਆਸਤ ਅਨੁਸਾਰ ਅਕਾਲ ਤਖ਼ਤ ਦੇ ਜੱਥੇਦਾਰ ਦੇ ਨਾਲ ਪੰਜਾਬ ਵਿਚਲੇ ਆਨੰਦਪੁਰ, ਕੇਸਗੜ੍ਹ ਤੇ ਤਖ਼ਤ ਦਮਦਮਾ ਸਾਹਿਬ ਦੇ ਜੱਥੇਦਾਰ ਹੀ ਸਾਥ ਦਿੰਦੇ ਹਨ ਜਾਂ ਉਨ੍ਹਾਂ ਦੀ ਪੁੱਛਗਿੱਛ ਹੈ। ਤਖ਼ਤ ਪਟਨਾ ਸਾਹਿਬ ਤੇ ਤਖ਼ਤ ਹਜ਼ੂਰ ਸਾਹਿਬ ਦੇ ਜੱਥੇਦਾਰ ਸ਼ਾਇਦ ਹੀ ਕਿਸੇ ਹੁਕਮਨਾਮੇ ਦੀ ਸਿਰਜਣਾ ਸਮੇਂ ਸ਼ਾਮਿਲ ਹੋਏ ਹੋਣ। ਉਨ੍ਹਾਂ ਦੀ ਥਾਂ ਦਰਬਾਰ ਸਾਹਿਬ ਤੇ ਅਕਾਲ ਤਖ਼ਤ ਦੇ ਹੈੱਡ ਗ੍ਰੰਥੀਆਂ ਰਾਹੀਂ ਪੂਰੀ ਕਰ ਲਈ ਜਾਂਦੀ ਰਹੀ ਹੈ। ਉਂਜ ਵੀ ਅਕਾਲ ਤਖ਼ਤ ਦੇ ਜੱਥੇਦਾਰ ਦਾ ਪਲੜਾ ਹਾਵੀ ਰਹਿੰਦਾ ਰਿਹਾ ਹੈ ਅਤੇ ਉਹ ਸਮੇਂ ਦੀ ਸਿਆਸਤ ਦੇ ਇਕ ਪੱਖ ਦੇ ਅਨੁਸਾਰ ਚਲਦਾ ਰਿਹਾ ਹੈ।

## ਅਤਿਵਾਦ ਦਾ ਦੌਰ

ਇਸ ਤੋਂ ਬਾਅਦ ਅਤਿਵਾਦ ਦਾ ਦੌਰ ਆਰੰਭ ਹੁੰਦਾ ਹੈ। ਅਕਾਲ ਤਖ਼ਤ ਸਿਧੇ ਅਸਿਧੇ ਤੌਰ 'ਤੇ ਇਕ ਧਿਰ ਨਾਲ ਜੁੜ ਗਿਆ। 28 ਅਪ੍ਰੈਲ 1985 ਨੂੰ ਸਿੱਖ ਰਹਿਤ ਮਰਯਾਦਾ ਵਿਚ ਸੋਧ ਬਾਰੇ ਹੁਕਮਨਾਮਾ ਜਾਰੀ ਹੋਇਆ ਅਤੇ ਨਾਲ ਹੀ ਨਿਤਨੇਮ ਦੇ ਗੁਟਕਿਆਂ ਵਿਚ ਪੂਰਾ ਅਨੰਦ ਸਾਹਿਬ ਛਾਪਣ ਦਾ ਹੁਕਮ ਹੋਇਆ। ਰਹਿਤ ਨਾਲ ਸੰਬੰਧਿਤ 29-3-88 ਦਾ ਹੁਕਮਨਾਮਾ ਵੀ ਮਿਲਦਾ ਹੈ ਜਿਸ ਵਿਚ ਸੰਪੂਰਨ ਰਹਿਰਾਸ ਪੜ੍ਹਨ, ਮੁਖਵਾਕ ਲੈਣ ਤੇ ਮੰਗਲ ਪੂਰਾ ਹੋਸੀ ਭੀ ਸਚੁ ਤੱਕ ਪੜ੍ਹਨ ਦੇ ਹੁਕਮ ਪਾਸ ਕੀਤੇ ਗਏ। ਇਉਂ ਰਹਿਤ ਮਰਯਾਦਾ ਵਿਚ ਪਾਠ ਕਰਨ ਤੇ ਗੁਰਮਤਿ ਅਨੁਕੂਲ ਕਾਰਜਾਂ ਉੱਪਰ ਜ਼ੋਰ ਪਾਇਆ ਗਿਆ। ਸਮੇਂ ਦੀ ਪਰਿਸਥਿਤੀਆਂ ਦੀ ਰੌਸ਼ਨੀ ਵਿਚ ਇਸ ਕਾਰਜ ਦੀ ਮਹੱਤਤਾ ਸਾਹਮਣੇ ਆਉਂਦੀ ਹੈ।

ਅਗਲਾ ਨੁਕਤਾ ਪਰਸਥਿਤੀਆਂ ਦਾ ਮੁਕਾਬਲਾ ਕਰਨ ਲਈ ਪਹਿਲਾਂ ਤਾਂ ਸਿੱਖਾਂ ਦੀ ਆਪਸੀ ਫੁੱਟ ਦੂਰ ਕਰਨ ਲਈ ਹੁਕਮਨਾਮਾ ਜਾਰੀ ਕੀਤਾ (16-9-86)। ਫਿਰ ਸਾਰੀ ਅਕਾਲੀ ਲੀਡਰਸ਼ਿਪ ਤੋਂ ਅਸਤੀਫੇ ਮੰਗੇ ਗਏ ਤਾਂਕਿ ਏਕਤਾ ਦਾ ਰਾਹ ਲੱਭਿਆ ਜਾ ਸਕੇ। (3-2-87) ਫਿਰ ਸੁਰਜੀਤ ਸਿੰਘ ਬਰਨਾਲਾ ਨੂੰ ਉਪਰੋਕਤ ਹੁਕਮ ਅਦੂਲੀ ਕਰਨ ਤਨਖ਼ਾਹੀਆ ਕਰਾਰ ਦਿੱਤਾ ਗਿਆ (9-2-87)। 11-2-87 ਨੂੰ ਉਸ ਨੂੰ ਪੰਥ ਵਿਚੋਂ ਛੇਕ ਦਿੱਤਾ ਗਿਆ। ਇਸ ਹੁਕਮਨਾਮੇ ਵਿਚ ਗੁਰਬਾਣੀ ਦੇ ਸ਼ਬਦ, ਪੂਰੇ ਗੁਰ ਕਾ ਹੁਕਮੁ ਨ ਮੰਨੈ-ਦਾ ਆਸਰਾ ਲਿਆ ਗਿਆ ਹੈ। 11-2-87 ਨੂੰ ਅਕਾਲੀ ਦਲ ਦੇ ਮਾਸਟਰ ਗਰੁੱਪ ਦੇ

ਰਛਪਾਲ ਸਿੰਘ ਨੂੰ ਅਕਾਲ ਤਖ਼ਤ 'ਤੇ ਤਲਬ ਕੀਤਾ ਗਿਆ। 14-2-87 ਵਾਲੇ ਹੁਕਮਨਾਮੇ ਕਾਰਨ ਉਸ ਨੂੰ ਪੰਥ ਵਿਚੋਂ ਛੇਕਿਆ ਗਿਆ। 5-12-88 ਵਾਲੇ ਹੁਕਮਨਾਮੇ ਅਨੁਸਾਰ ਸੁਰਜੀਤ ਸਿੰਘ ਬਰਨਾਲੇ ਨੂੰ ਤਨਖ਼ਾਹ ਲਗਾਈ ਗਈ। ਇਉਂ ਇਹ ਦੌਰ ਅਕਾਲ ਤਖ਼ਤ ਦੇ ਅਕਾਲੀ ਦਲ ਨੂੰ ਸਮਰਪਣ ਤੇ ਏਕਤਾ ਦੇ ਅਸਫਲ ਯਤਨਾਂ ਵਿਚ ਲੰਘ ਗਿਆ। ਇਸ ਦੌਰਾਨ ਨਾ ਕਿਸੇ ਅਤਿਵਾਦੀ ਨੂੰ, ਨਾ ਹੀ ਕਿਸੇ ਸਰਕਾਰੀ ਹੁਕਮਰਾਨ ਨੂੰ ਛੇਕਿਆ ਗਿਆ। ਇਉਂ ਇਹ ਦੌਰ ਅਕਾਲ ਤਖ਼ਤ ਦੀ ਵਿਸ਼ੇਸ਼ ਸਥਿਤੀ ਦਾ ਸਮਾਂ ਹੈ।

## ਭਾਈ ਮਨਜੀਤ ਸਿੰਘ

ਮਈ 1989 ਤੋਂ ਮਾਰਚ 1993 ਤੱਕ ਦੇ ਹੁਕਮਨਾਮੇ ਅਜੇ ਪ੍ਰਾਪਤ ਨਹੀਂ ਹੋਏ। ਅਪ੍ਰੈਲ 1993 ਤੋਂ ਅਕਾਲ ਤਖ਼ਤ ਦੀ ਨਵੀਂ ਸਿਆਸਤ ਦਾ ਆਗਾਜ਼ ਹੁੰਦਾ ਹੈ। ਪਿਛਲੇ ਦੌਰ ਬਾਰੇ ਇਹ ਸਮਾਂ ਵੀ ਛੇਕ ਛਿਕਾਈ ਦਾ ਹੈ ਅਤੇ ਹੁਣ ਇਸ ਦੇ ਸ਼ਿਕਾਰਾਂ ਵਿਚ ਵਿਦਵਾਨ ਵੀ ਸ਼ਾਮਿਲ ਹੋ ਗਏ ਹਨ। ਸੰਵਾਦ ਤੇ ਗੋਸ਼ਟੀ ਦੀ ਰੁੱਚੀ (ਜਬ ਲਗ ਦੁਨੀਆ ਰਹੀਐ ਨਾਨਕ ਕਿਛੁ ਸੁਣੀਏ ਕਿਛੁ ਕਹੀਐ ਅਤੇ ਰੋਸ ਨ ਕੀਜੈ ਉਤਰ ਦੀਜੈ) ਦੀ ਥਾਂ ਵਿਚਾਰਾਂ ਦੀ ਕਟੜਤਾ, ਵਿਚਾਰਾਂ ਦੀ ਅਸਹਿਨਸ਼ੀਲਤਾ ਤੇ ਦੂਜੇ ਪੱਖ ਦਾ ਡਰਾ ਧਮਕਾ ਕੇ ਮੂੰਹ ਬੰਦ ਕਰਨ ਦਾ ਰਿਵਾਜ ਪ੍ਰਗਟ ਹੋ ਗਿਆ ਹੈ। ਪਹਿਲੀ ਅਪ੍ਰੈਲ 1993 ਨੂੰ ਡਾ: ਪਿਆਰ ਸਿੰਘ ਨੂੰ ਗਾਥਾ ਸ੍ਰੀ ਆਦਿ ਗ੍ਰੰਥ ਪੁਸਤਕ ਦੇ ਕਾਰਨ ਤਨਖ਼ਾਹ ਲਗਾਈ ਗਈ। ਬੂਟਾ ਸਿੰਘ ਨੇ ਇਸ ਸਮੇਂ ਮੁਆਫ਼ੀ ਮੰਗ ਲਈ ਸੀ। ਉਸ ਨੂੰ 26-1-94 ਨੂੰ ਤਨਖ਼ਾਹ ਲਗਾ ਦਿੱਤੀ ਗਈ। 2-6-1994 ਨੂੰ ਰਛਪਾਲ ਸਿੰਘ ਨੂੰ ਪੰਥ ਵਿਚੋਂ ਛੇਕ ਦਿੱਤਾ ਗਿਆ ਅਤੇ ਇਸ ਕਾਰਜ ਲਈ ਸਮੁੱਚੇ ਪੰਥ ਨੂੰ ਸੰਦੇਸ਼ ਭੇਜਿਆ ਗਿਆ।

ਇਉਂ ਹੀ ਡਾ: ਪਿਸ਼ੌਰਾ ਸਿੰਘ ਨੂੰ ਉਸ ਦੇ ਥੀਸਿਸ ਕਾਰਨ 27-6-94 ਨੂੰ ਤਨਖ਼ਾਹ ਲਗਾਈ ਗਈ। ਭਾਈ ਗੁਰਮੁਖ ਸਿੰਘ ਨੂੰ 9-1-95 ਨੂੰ ਅਕਾਲ ਤਖ਼ਤ 'ਤੇ ਤਲਬ ਕੀਤਾ ਗਿਆ। ਅਜਿਹਾ ਜੰਮੂ ਕਸ਼ਮੀਰ ਦੇ ਮਹੰਤ ਮਨਜੀਤ ਸਿੰਘ ਨਾਲ ਵੀ ਹੋਇਆ (23-1-95)। 3-2-95 ਨੂੰ ਮਹੰਤ ਮਨਜੀਤ ਸਿੰਘ ਨੂੰ ਤਨਖਾਹ ਲਗਾ ਦਿੱਤੀ ਗਈ। 6-2-95 ਨੂੰ ਗੁਰਮੁਖ ਸਿੰਘ ਨੂੰ ਤਨਖ਼ਾਹ ਲਗਾਈ ਗਈ।

ਅਕਾਲੀ ਲੀਡਰਾਂ ਰਣਜੀਤ ਸਿੰਘ ਛਜਲਵਡੀ ਤੇ ਰਣਜੀਤ ਸਿੰਘ ਬ੍ਰਹਮਪੁਰਾ ਨੂੰ ਖਡੂਰ ਸਾਹਿਬ ਵਿਚ ਗ਼ੈਰ-ਅਨੁਸ਼ਾਸਨੀ ਕਾਰਵਾਈਆਂ ਕਾਰਨ ਤਨਖ਼ਾਹ ਲਗਾਈ ਗਈ (20-9-95)। ਇਉਂ ਗਿ: ਮਨਜੀਤ ਸਿੰਘ ਦੇ ਸਮੇਂ ਜ਼ਿਆਦਾਤਰ ਪੰਥ 'ਚੋਂ ਛੇਕਣ ਦੀਆਂ ਕਾਰਵਾਈਆਂ ਹੀ ਹੋਈਆਂ। ਇਕ ਹੁਕਮਨਾਮਾ ਬੀਬੀਆਂ ਨੂੰ ਦਰਬਾਰ ਸਾਹਿਬ ਦੀ ਸੇਵਾ ਕਰਨ ਦੇਣ (9-2-96) ਬਾਰੇ ਹੈ, ਜੋ ਵਧੀਆ ਕਦਮ ਆਖਿਆ ਜਾ ਸਕਦਾ ਹੈ।

# ਭਾਈ ਰਣਜੀਤ ਸਿੰਘ

ਭਾਈ ਰਣਜੀਤ ਸਿੰਘ ਅਹਿਦ ਵਿਚ ਅਕਾਲ ਤਖ਼ਤ ਦੀ ਪਦਵੀ ਤੇ ਪ੍ਰਭਾਵ ਵਿਚ ਖ਼ਾਸ ਪਰਿਵਰਤਨ ਆਉਂਦਾ ਹੈ।

ਪੰਥ ਤੋਂ ਛੇਕਣ ਤੇ ਤਨਖ਼ਾਹ ਵਾਲੀਆਂ ਘਟਨਾਵਾਂ ਜਾਰੀ ਰਹੀਆਂ ਹਨ। 16-17 ਫਰਵਰੀ 1997 ਨੂੰ ਇਕ ਜਸਮੀਤ ਸਿੰਘ ਨੇ ਸੰਤ ਕਰਤਾਰ ਸਿੰਘ ਸੋਢੀ ਨੂੰ ਗੁਰੂ ਗੋਬਿੰਦ ਸਿੰਘ ਵਲੋਂ ਪ੍ਰਗਟ ਕਰਨ ਦਾ ਦਾਅਵਾ ਕੀਤਾ। ਅਕਾਲ ਤਖ਼ਤ ਨੇ ਉਸ ਨੂੰ 22 ਅਪ੍ਰੈਲ 1997 ਦੀ ਜਾਰੀ ਕੀਤੀ ਦਸਤਾਵੇਜ਼ ਅਨੁਸਾਰ ਵਾਰਨਿੰਗ ਦੇ ਕੇ ਮੁਆਫ਼ ਕਰ ਦਿੱਤਾ। ਇਉਂ ਹੀ ਇੰਡੀਅਨ ਐਕਸਪ੍ਰੈਸ ਵੱਲੋਂ ਸਿੱਖ ਪੰਥ ਵਿਰੋਧੀ ਪੱਤ੍ਰਕਾਰੀ ਪ੍ਰਤੀ ਐਕਸ਼ਨ ਲੈਂਦਿਆਂ ਭਾਈ ਰਣਧੀਰ ਸਿੰਘ ਨੇ ਉਸ ਨੂੰ ਪੰਜਾਬ ਦਾ ਮਾਹੌਲ ਨਾ ਵਿਗਾੜਨ ਦੀ ਸਲਾਹ ਹੀ ਦਿੱਤੀ।

ਤਨਖ਼ਾਹ ਲਗਾਉਣ ਵਾਲੇ ਵਿਅਕਤੀਆਂ ਵਿਚ ਰੰਗੀਲ ਸਿੰਘ ਸ਼ਾਮਿਲ ਹੈ ਜਿਸ ਨੂੰ ਮਹੰਤ ਮਨਜੀਤ ਸਿੰਘ ਦੀ ਅਕਾਲ ਤਖ਼ਤ ਅੱਗੇ ਪੇਸ਼ੀ ਸਮੇਂ ਹੁਲੜਬਾਜ਼ੀ ਕਰਨ ਕਰਕੇ ਸਜ਼ਾ ਦਿੱਤੀ ਗਈ (16-6-97)। ਮੈਰਿਜ ਪੈਲਿਸਾਂ ਵਿਚ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਬੰਦ ਕਰਨ ਸੰਬੰਧੀ ਚਿਤਾਵਨੀ ਭਰਿਆ ਹੁਕਮਨਾਮਾ ਕੱਢਿਆ ਗਿਆ। (16-3-1998)। ਇਸ ਦੀ ਉਲੰਘਣਾ ਕਰਨ ਵਾਲਿਆਂ (26-7-98) ਨੂੰ ਤਨਖ਼ਾਹ ਵੀ ਲਗਾਈ ਗਈ।

ਭਾਈ ਰਣਜੀਤ ਸਿੰਘ ਨੇ 20-4-98 ਦੇ ਹੁਕਮਨਾਮੇ ਅਨੁਸਾਰ ਗੁਰੂ ਕੇ ਲੰਗਰ ਦਾ ਪ੍ਰਸ਼ਾਦ ਕੇਵਲ ਪੰਗਤ ਵਿਚ ਜ਼ਮੀਨ 'ਤੇ ਬੈਠ ਕੇ ਛੱਕਣ ਦਾ ਆਦੇਸ਼ ਦਿੱਤਾ। ਹਾਲਾਂਕਿ ਭਾਈ ਕਾਨ੍ਹ ਸਿੰਘ ਨਾਭਾ ਦੇ *ਗੁਰਮਤਿ ਮਾਰਤੰਡ* ਵਿਚ ਹਾਲਾਤ ਅਨੁਸਾਰ ਕੁਰਸੀਆਂ ਦੀ ਵਰਤੋਂ ਦਾ ਵੀ ਵਿਧਾਨ ਹੈ। ਇਸ ਸਿਲਸਿਲੇ ਵਿਚ ਵਿਵਾਦ ਖੜਾ ਹੋ ਗਿਆ। 25-6-98 ਦੇ ਹੁਕਮਨਾਮੇ ਅਨੁਸਾਰ ਵੈਨਕੂਵਰ ਦੇ ਗਿ: ਹਰਕੀਰਤ ਸਿੰਘ ਆਦਿ ਨੂੰ (ਨੰ: 87) ਤਲਬ ਕਰ ਲਿਆ ਗਿਆ। 25-7-98 ਦੇ ਹੁਕਮਨਾਮਾ ਨੰ: 88 ਅਨੁਸਾਰ ਇਹ ਵਿਅਕਤੀ ਪੰਥ ਵਿਚੋਂ ਛੇਕ ਦਿੱਤੇ ਗਏ। ਵਿਸ਼ੇਸ਼ ਗੱਲ ਇਹ ਹੋਈ ਕਿ ਅਜਿਹੇ ਹੁਕਮਨਾਮਿਆਂ ਕਾਰਨ ਅਕਾਲ ਤਖ਼ਤ ਦੀ ਹੁਕਮ ਅਦੂਲੀ ਕਰਨ ਦੀ ਰਵਿਸ਼ ਆਰੰਭ ਹੋ ਗਈ। ਅੱਗੇ ਜਾ ਕੇ ਇਸ ਪ੍ਰਵਿਰਤੀ ਨੂੰ ਬੜਾਵਾ ਮਿਲਿਆ।

17-8-98 ਨੂੰ ਇਕ ਅਖੌਤੀ ਬਾਬੇ ਪਿਆਰਾ ਸਿੰਘ ਭਨਿਆਰੇ ਵਾਲੇ ਵਿਰੁੱਧ ਸਿੱਖ ਪੰਥ ਵਿਰੋਧੀ ਕਾਰਵਾਈਆਂ ਕਾਰਨ ਹੁਕਮਨਾਮਾ ਜਾਰੀ ਕੀਤਾ ਗਿਆ।

ਭਾਈ ਰਣਜੀਤ ਸਿੰਘ ਨੇ ਅਕਾਲੀ ਸਿਆਸਤ ਵਿਚ ਦਖ਼ਲ ਦਿੰਦੇ ਹੋਏ 31-12-98 ਦੇ ਹੁਕਮਨਾਮੇ ਅਨੁਸਾਰ ਟੌਹੜਾ-ਬਾਦਲ ਵਿਵਾਦ ਹੱਲ ਕਰਾਉਣ ਦਾ ਅਸਫਲ ਯਤਨ ਕੀਤਾ। ਅਜਿਹਾ ਹੀ ਹੋਰ ਯਤਨ ਟੌਹੜਾ ਨੂੰ ਨਿਰੰਕਾਰੀ ਘਟਨਾਵਾਂ ਵਿਚੋਂ, ਅਮਰਿੰਦਰ ਸਿੰਘ ਦੀ ਸ਼ਕਾਇਤ ਨੂੰ ਪਾਸੇ ਕਰਕੇ ਮੁਆਫ਼ੀ ਦੇਣ ਦਾ ਕਾਰਜ ਸੀ। 11-2-99 ਦੇ ਹੁਕਮਨਾਮੇ

ਅਨੁਸਾਰ ਭਾਈ ਰਣਜੀਤ ਸਿੰਘ ਨੇ ਬਾਦਲ ਵਿਰੁੱਧ ਟੌਹੜੇ ਦਾ ਸਾਫ ਪੱਖ ਲੈ ਲਿਆ। ਬਾਅਦ ਵਿਚ ਭਾਈ ਰਣਜੀਤ ਸਿੰਘ ਦੀ ਬਰਤਰਫੀ ਹੀ ਹੋ ਗਈ। ਇਉਂ ਰਣਜੀਤ ਸਿੰਘ ਦਾ ਅਹਿਦ ਵਿਸ਼ੇਸ਼ ਮਹੱਤਵਪੂਰਨ ਸੀ ਜਿਸ ਵਿਚ ਅਕਾਲ ਤਖ਼ਤ ਦੀ ਪ੍ਰਤਿਸ਼ਠਤਾ ਨੂੰ ਵੱਖਰਾ ਤੇ ਵਿਲੱਖਣ ਰੂਪ ਪ੍ਰਾਪਤ ਹੋਇਆ। ਸਿਆਸਤ ਵਿਚ ਇਕ ਪਾਸੜਤਾ ਪੱਖੋਂ ਦਖ਼ਲ ਅੰਦਾਜ਼ੀ ਵਧੀ ਅਤੇ ਮਰਯਾਦਾ ਦੇ ਖ਼ਾਸ ਨੁਕਤਿਆਂ ਬਾਰੇ ਅਕਾਲ ਤਖ਼ਤ ਦੀ ਹੁਕਮ ਅਦੂਲੀ ਵੀ ਪੈਦਾ ਹੋਣੀ ਆਰੰਭ ਹੋ ਗਈ।

## ਗਿ: ਪੂਰਨ ਸਿੰਘ

ਇਸ ਤੋਂ ਅੱਗੇ ਗਿ: ਪੂਰਨ ਸਿੰਘ ਦਾ ਸਮਾਂ ਆਉਂਦਾ ਹੈ। ਇਸ ਅਹਿਦ ਵਿਚ ਅਕਾਲ ਤਖ਼ਤ ਦੀ ਪਦਵੀ ਤੇ ਪ੍ਰਤਿਸ਼ਠਤਾ ਹੋਰ ਵਿਸ਼ੇਸ਼ ਰੂਪ ਧਾਰਨ ਕਰ ਗਈ। ਗਿ: ਪੂਰਨ ਸਿੰਘ ਦਾ ਤਕਰਾਰ ਸ਼੍ਰੋ. ਗੁ. ਪ੍ਰ. ਕਮੇਟੀ ਦੀ ਪ੍ਰਧਾਨ ਬੀਬੀ ਜਾਗੀਰ ਕੌਰ ਨਾਲ ਹੋ ਗਿਆ। ਪਹਿਲਾਂ ਤਾਂ ਪੰਜ ਸਿੰਘ ਸਾਹਿਬਾਨ ਵਿਚ ਤਖ਼ਤ ਪਟਨਾ ਸਾਹਿਬ ਤੇ ਤਖ਼ਤ ਹਜ਼ੂਰ ਸਾਹਿਬ ਦੇ ਸਿੰਘ ਸਾਹਿਬਾਨ ਸ਼ਾਮਿਲ ਨਹੀਂ ਕੀਤੇ ਜਾਂਦੇ ਸਨ ਪਰ ਗਿ: ਪੂਰਨ ਸਿੰਘ ਨੇ ਆਪਣੇ ਅਹਿਦ ਵਿਚ ਤਖ਼ਤ ਕੇਸਗੜ੍ਹ ਤੇ ਤਖ਼ਤ ਦਮਦਮਾ ਸਾਹਿਬ ਦੇ ਸਿੰਘ ਸਾਹਿਬਾਨਾਂ ਨੂੰ ਵੀ ਪਾਸੇ ਕਰ ਦਿੱਤਾ ਅਤੇ ਇਉਂ ਬੜਾ ਮਾਹਰਕਾ ਮਾਰਿਆ। 25-1-2000 ਦੇ ਇਕ ਹੁਕਮਨਾਮੇ ਅਨੁਸਾਰ ਨਾਨਕਸ਼ਾਹੀ ਜੰਤਰੀ ਦੇ ਸੰਬੰਧ ਵਿਚ ਗਿ: ਪੂਰਨ ਸਿੰਘ ਵਲੋਂ ਬੀਬੀ ਜਾਗੀਰ ਕੌਰ ਨੂੰ ਪੰਥ ਤੋਂ ਖ਼ਾਰਿਜ ਕਰ ਦਿੱਤਾ ਗਿਆ। ਇਸੇ ਨਾਲ ਸੰਬੰਧਿਤ 12-3-2000 ਨੂੰ ਦੋ ਹੋਰ ਹੁਕਮਨਾਮੇ ਜਾਰੀ ਕੀਤੇ ਗਏ ਜਿਨ੍ਹਾਂ ਅਨੁਸਾਰ ਤਖ਼ਤ ਕੇਸਗੜ੍ਹ ਤੇ ਤਖ਼ਤ ਦਮਦਮਾ ਸਾਹਿਬ ਦੇ ਸਿੰਘ ਸਾਹਿਬਾਨ ਨੂੰ ਪੰਥ ਵਿਚੋਂ ਛੇਕ ਦਿੱਤਾ ਗਿਆ। 20-3-2000 ਨੂੰ ਸ਼੍ਰੋ. ਗੁ. ਪ੍ਰ. ਕਮੇਟੀ ਦੀ ਅੰਤਰਿੰਗ ਕਮੇਟੀ ਦੇ ਕੁਝ ਮੈਂਬਰ, ਜੋ ਬੀਬੀ ਜਾਗੀਰ ਕੌਰ ਦੇ ਹਮਾਇਤੀ ਸਨ, ਵੀ ਸਿੱਖੀ ਵਿਚੋਂ ਛੇਕ ਦਿੱਤੇ ਗਏ। ਇਸ ਕਾਰਜ ਬਾਰੇ ਗਿ: ਪੂਰਨ ਸਿੰਘ ਨੇ 13-3-2000 ਨੂੰ ਬਾਦਲ ਪਾਸ ਆਦੇਸ਼ ਵੀ ਭੇਜ ਦਿੱਤਾ। ਇਸ ਤੋਂ ਬਾਅਦ ਗਿ: ਪੂਰਨ ਸਿੰਘ ਨੂੰ ਹਟਾ ਦਿੱਤਾ ਗਿਆ। ਗਿ: ਪੂਰਨ ਸਿੰਘ ਦੇ ਇਸ ਅਹਿਦ ਵਿਚ ਅਕਾਲ ਤਖ਼ਤ ਦੀ ਮਰਯਾਦਾ ਤੇ ਪ੍ਰਤਿਸ਼ਠਤਾ ਨੂੰ ਨਵਾਂ ਰੂਪ ਪ੍ਰਾਪਤ ਹੋਇਆ।

## ਗਿ: ਜੋਗਿੰਦਰ ਸਿੰਘ ਵੇਦਾਂਤੀ

ਗਿ: ਜੋਗਿੰਦਰ ਸਿੰਘ ਵੇਦਾਂਤੀ ਨੇ ਪਹਿਲਾ ਕੰਮ ਗਿ: ਪੂਰਨ ਸਿੰਘ ਦੇ ਬੀਬੀ ਜਾਗੀਰ ਕੌਰ ਤੇ ਉਸ ਦੇ ਹਮਾਇਤੀਆਂ ਬਾਰੇ ਜਾਰੀ ਕੀਤੇ ਹੁਕਮਨਾਮੇ ਖ਼ਾਰਿਜ ਕਰਨ ਦਾ ਕੰਮ ਕੀਤਾ ਜਿਸ ਨਾਲ ਬੀਬੀ ਸਮੇਤ ਪੰਜਾਬ ਵਿਚਲੇ ਤਖ਼ਤਾਂ ਦੇ ਜੱਥੇਦਾਰ ਤੇ ਸ਼੍ਰੋ. ਗੁ. ਕਮੇਟੀ ਦੇ ਮੈਂਬਰ ਸਿੱਖੀ ਵਿਚ ਮੁੜ ਸ਼ਾਮਿਲ ਕੀਤੇ ਗਏ। ਇਹ ਕਾਰਵਾਈ ਅਕਾਲ ਤਖ਼ਤ ਦੇ ਇਤਿਹਾਸ ਵਿਚ ਇਕ ਵਿਸ਼ੇਸ਼ ਮੀਲ ਪੱਥਰ ਬਣ ਗਈ। (ਹੁਕਮਨਾਮਾ 29-03-2000)

ਇਸ ਤੋਂ ਇਲਾਵਾ ਇਸ ਅਹਿਦ ਵਿਚ ਨਿਰੰਜਨ ਸਿੰਘ ਜਵੱਦੀ ਕਲਾਂ ਵਾਲੇ ਨੂੰ 24-10-2000 ਕੁਰਸੀਆਂ ਦੇ ਮਾਮਲੇ ਵਿਚ ਮੁਆਫ਼ੀ ਮੰਗਣ ਕਾਰਨ ਮੁਆਫ਼ ਕਰ ਦਿੱਤਾ ਗਿਆ। ਸੰਤਾ ਸਿੰਘ ਨਿਹੰਗ 17-3-2001 ਤੇ ਤੇਜਾ ਸਿੰਘ ਭਸੌੜ 3-5-2001 ਨੂੰ ਵੀ ਮੁਆਫ਼ੀ (ਮੰਗਣ ਉਪਰੰਤ) ਦਿੱਤੀ ਗਈ। ਇਉਂ ਪੁਰਾਣੇ ਸਮੇਂ ਵਿਚ ਇਸ ਸੰਸਥਾ ਉੱਪਰ ਕਾਬਜ਼ ਧਿਰਾਂ ਦੀ ਭੁੱਲ ਨੂੰ ਸੁਧਾਰ ਲਿਆ ਗਿਆ ਅਤੇ ਮੁਆਫ਼ੀ ਮੰਗਣ 'ਤੇ ਮੁਆਫ਼ ਕਰ ਦਿੱਤਾ ਗਿਆ। ਇਹ ਕਦਮ ਗ਼ਲਤੀ ਸੁਧਾਰਨ ਪੱਖੋਂ ਸਲਾਹੁਣਯੋਗ ਹੈ।

ਮਰਯਾਦਾ ਭੰਗ ਕਰਨ ਵਾਲਿਆਂ ਨੂੰ ਜਿਵੇਂ ਬਾਬੇ ਰੋਡੇ ਦੀ ਸਮਾਧ 'ਤੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਨ ਵਾਲਿਆਂ ਨੂੰ 24-7-2002 ਤਨਖ਼ਾਹ ਲਗਾਈ ਗਈ। ਅਜਿਹਾ ਹੀ ਬਾਬਾ ਸਰਵਨਦਾਸ ਦੀ ਸਮਾਧ 'ਤੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਨ ਵਾਲਿਆਂ ਨਾਲ ਕੀਤਾ ਗਿਆ (24-7-2002)।

ਕੁਰਸੀਆਂ ਵਾਲੇ ਮਾਮਲੇ ਵਿਚ ਅਪੰਗ ਜਾਂ ਅਜਿਹੇ ਵਿਅਕਤੀਆਂ ਨੂੰ ਜ਼ਮੀਨ 'ਤੇ ਬੈਠ ਕੇ ਲੰਗਰ ਛੱਕਣ ਆਦਿ ਤੋਂ ਛੋਟ ਦਿੱਤੀ ਗਈ (24-10-2001)। ਇਹ ਇਕ ਜ਼ਰੂਰੀ ਮਸਲਾ ਸੀ ਜਿਸਦਾ ਹੱਲ ਕਰਨ ਦਾ ਯਤਨ ਕੀਤਾ ਗਿਆ। ਕੁਝ ਅਜਿਹੇ ਹੋਰ ਮਾਮਲਿਆਂ ਵਿਚ ਰਹਿਨੁਮਾਈ ਕੀਤੀ ਗਈ। ਜਿਹਾ ਕਿ ਕੁੜੀਮਾਰਾਂ ਵੱਲੋਂ ਭਰੂਣ ਹੱਤਿਆ ਦੀ ਮਨਾਹੀ ਬਾਰੇ ਹੁਕਮ ਜਾਰੀ ਕੀਤੇ ਗਏ, (18-4-2001)। ਪਿਆਰਾ ਸਿੰਘ ਭਨਿਆਰੇ ਬਾਰੇ ਬਾਬਾ ਵਾਦ ਦੇ ਵਿਰੁੱਧ ਹੁਕਮਨਾਮਾ ਜਾਰੀ ਕੀਤਾ ਗਿਆ, (9-7-2001)। ਇਸ ਸੰਬੰਧੀ ਅਵਗਿਆਕਾਰਾਂ ਨੂੰ ਸਜ਼ਾਵਾਂ ਵੀ ਦਿੱਤੀਆਂ ਗਈਆਂ ਜਿਵੇਂ (7-10-2001, 12-10-2001, 7-11-2001, 20-11-2001) ਆਦਿ ਹੁਕਮਨਾਮਿਆਂ ਤੋਂ ਪਤਾ ਲਗਦਾ ਹੈ। ਜਾਪਦਾ ਹੈ ਇਸ ਬਾਰੇ ਕਾਫ਼ੀ ਤਰੱਦਦ ਕਰਨਾ ਪਿਆ ਹੈ, ਪਰ ਹੁਕਮਨਾਮਾ 12-10-2001 ਦੇ ਮੁਤਾਬਿਕ ਕ੍ਰਿਪਾਲ ਸਿੰਘ ਬਡੂੰਗਰ ਨੂੰ ਮੁਆਫ਼ ਕਰ ਦਿੱਤਾ ਗਿਆ।

ਇਉਂ ਅਕਾਲ ਤਖ਼ਤ ਦੀ ਭੂਮਿਕਾ ਵਿਚ ਇਕ ਤਰ੍ਹਾਂ ਦਾ ਪੱਖ ਪਾਤ ਹੋਰ ਡੂੰਘਾ ਹੋ ਰਿਹਾ ਜਾਪਦਾ ਹੈ। ਪਰ ਬਾਬਾ ਵਾਦ ਬਾਰੇ ਇਸ ਦੀ ਕਾਰਗੁਜ਼ਾਰੀ ਕੁਲ ਮਿਲਾਕੇ ਚੰਗੀ ਹੈ। ਇਹ ਕਿਹਾ ਜਾ ਸਕਦਾ ਹੈ ਕਿ ਇਸ ਬਾਰੇ ਵੀ ਅਕਾਲ ਤਖ਼ਤ ਦੀ ਭੂਮਿਕਾ ਇਸ ਤਰ੍ਹਾਂ ਦੀ ਰਹੀ ਹੈ ਕਿ ਕੁਝ ਬਾਬਿਆਂ ਬਾਰੇ ਹੁਕਮਨਾਮੇ ਜਾਰੀ ਹੋਏ ਅਤੇ ਅਵਗਿਆਕਾਰਾਂ ਨੂੰ ਤਨਖ਼ਾਹਾਂ ਵੀ ਲਗੀਆਂ ਹਨ, ਪਰ ਦੂਜੇ ਪਾਸੇ ਕਈਆਂ ਸਿਆਸਤਦਾਨਾਂ, ਪ੍ਰਭਾਵਸ਼ਾਲੀ ਅਫ਼ਸਰਾਂ ਤੇ ਬਾਬਿਆਂ ਬਾਰੇ ਹਉਪਰੇ ਦੀ ਨੀਤੀ ਧਾਰਨ ਕੀਤੀ ਗਈ ਲਗਦੀ ਹੈ। ਹਰਜਿੰਦਰ ਸਿੰਘ ਦਲਗੀਰ (563) ਨੇ ਕੁਝ ਅਜਿਹੇ ਮਸਲੇ ਦੱਸੇ ਹਨ ਜਿਨ੍ਹਾਂ ਬਾਰੇ ਅਕਾਲ ਤਖ਼ਤ ਨੇ ਕੋਈ ਸਖ਼ਤ ਜਾਂ ਨਰਮ ਕਾਰਵਾਈ ਕਰਨ ਤੋਂ ਗੁਰੇਜ਼ ਕੀਤਾ ਹੈ।

1) ਸਿੱਖ ਰਹਿਤ ਮਰਯਾਦਾ ਦੀ ਉਲੰਘਣਾ ਕਰਨ ਵਾਲੇ ਡੇਰਿਆਂ ਵਿਰੁੱਧ ਕੋਈ ਕਾਰਵਾਈ ਨਹੀਂ।
2) ਹਜ਼ਾਰਾਂ ਸਿੱਖਾਂ ਦੇ ਕਾਤਲ ਕੇ.ਪੀ. ਐਸ ਗਿੱਲ ਨੂੰ ਸਿੱਖੀ ਵਿਚੋਂ ਖ਼ਾਰਿਜ ਨਹੀਂ

ਕੀਤਾ।

3) ਬਾਦਲ ਵੱਲੋਂ ਹਵਨ ਕਰਾਉਣ ਦੀ ਸ਼ਕਾਇਤ 'ਤੇ ਕੋਈ ਐਕਸ਼ਨ ਨਹੀਂ।

4) ਸੁਰਿੰਦਰ ਕੌਰ ਬਾਦਲ ਦੇ ਆਸ਼ੂਤੋਸ਼ ਦੇ ਪੈਰਾਂ ਵਿਚ ਪੈਣ ਬਾਰੇ ਕੋਈ ਕਾਰਵਾਈ ਨਹੀਂ।

5) ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਬਲਬੀਰ ਸਿੰਘ ਪਨੂੰ ਨਾਲ ਕੁੜੀ ਤੇ ਸ਼ਰਾਬ ਫੜੇ ਜਾਣ 'ਤੇ ਕੋਈ ਐਕਸ਼ਨ ਨਹੀਂ, ਸਗੋਂ ਉਸ ਦੇ ਭੋਗ 'ਤੇ ਜਾ ਕੇ ਸ਼ਰਧਾਂਜਲੀ ਪੇਸ਼ ਕੀਤੀ।

6) ਰਾਮਾਇਣ ਦੇ 501 ਪਾਠ ਕਰਾਉਣ ਕਰਕੇ ਲੰਗਾਹ ਵਿਰੁੱਧ ਕੋਈ ਐਕਸ਼ਨ ਨਹੀਂ।

7) ਪਿਸ਼ੌਰਾ ਸਿੰਘ ਦੀਆਂ ਸਿੱਖੀ ਤੇ ਗੁਰਬਾਣੀ ਬਾਰੇ ਛਪੀਆਂ ਨਵੀਆਂ ਕਿਤਾਬਾਂ 'ਤੇ ਕੋਈ ਕਾਰਵਾਈ ਨਹੀਂ।

8) ਸ਼੍ਰੋਮਣੀ ਕਮੇਟੀ ਦੀਆਂ ਚੋਣਾਂ ਵਾਸਤੇ ਜ਼ਾਬਤਾ ਤੋੜਨ ਵਾਲਿਆਂ ਦੇ ਖ਼ਿਲਾਫ ਕੋਈ ਐਕਸ਼ਨ ਨਹੀਂ।

9) ਬਾਬਾ ਦਲਜੀਤ ਸਿੰਘ ਦੀਆਂ ਕਾਰਵਾਈਆਂ ਬਾਰੇ ਕੋਈ ਖ਼ਾਸ ਐਕਸ਼ਨ ਨਹੀਂ।

10) 2004 ਵਿਚ ਫਰਾਂਸ ਸਰਕਾਰ ਵੱਲੋਂ ਸਕੂਲਾਂ ਵਿਚ ਦਸਤਾਰ ਬੰਨ੍ਹਣ ਬਾਰੇ ਪਾਬੰਦੀ ਦੇ ਵਿਰੋਧ ਬਾਰੇ ਕੋਈ ਕੋਸ਼ਿਸ਼ ਨਹੀਂ ਕੀਤੀ।

ਵੇਦਾਂਤੀ ਦੇ ਹੁਕਮਨਾਮੇ ਮੰਨਣ ਤੋਂ ਕਈਆਂ ਨੇ ਇਨਕਾਰ ਵੀ ਕਰ ਦਿੱਤਾ। ਕਾਲਾ ਅਫ਼ਗਾਨਾ ਨੂੰ ਉਸ ਦੀਆਂ ਕਿਤਾਬਾਂ ਵਿਚਲੇ ਵਿਚਾਰਾਂ ਸੰਬੰਧੀ 10-7-2003 ਨੂੰ ਸਿੱਖੀ ਵਿਚੋਂ ਖ਼ਾਰਿਜ ਕਰ ਦਿੱਤਾ ਗਿਆ ਪਰ ਉਸ ਨੇ ਕੋਈ ਪ੍ਰਵਾਹ ਨਹੀਂ ਕੀਤੀ। 10 ਮਾਰਚ 2004 ਨੂੰ ਸਪੋਕਸਮੈਨ ਦੇ ਸੰਪਾਦਕ ਨੂੰ ਉਸ ਦੇ ਵਿਚਾਰਾਂ ਦੇ ਪ੍ਰਗਟ ਕਾਰਨ ਸਿੱਖੀ ਵਿਚੋਂ ਖ਼ਾਰਿਜ ਕਰ ਦਿੱਤਾ ਗਿਆ। ਉਸ ਨੇ ਵੀ ਕੋਈ ਪ੍ਰਵਾਹ ਨਹੀਂ ਕੀਤੀ। ਉਹ ਹਾਈਕੋਰਟ ਚਲਾ ਗਿਆ ਅਤੇ ਹੁਣ ਸੁਪਰੀਮ ਕੋਰਟ ਦੀ ਤਿਆਰੀ ਕਰ ਰਿਹਾ ਹੈ। ਇਉਂ ਅਕਾਲ ਤਖ਼ਤ ਦੇ ਹੁਕਮਨਾਮਿਆਂ ਪ੍ਰਤੀ ਪ੍ਰਵਾਹ ਨਾ ਕਰਨ ਦਾ ਰੁਝਾਣ ਪੈਦਾ ਹੋਇਆ। ਇਹ ਬੜੀ ਦਹਿਲਾਅ ਦੇਣ ਵਾਲੀ ਘਟਨਾ ਹੈ। ਹਾਲਾਤਾਂ ਦੇ ਇਸ ਹੱਦ ਤੱਕ ਪਹੁੰਚਣ ਦੇ ਕਾਰਨਾਂ ਵਿਚੋਂ ਅਕਾਲ ਤਖ਼ਤ ਦਾ ਖ਼ਾਸ ਸਿਆਸਤ ਵਿਚ ਵਲੇ ਜਾਣਾ, ਵਿਚਾਰਾਂ ਤੇ ਪ੍ਰਗਟਾਅ ਬਾਰੇ ਪਾਬੰਦੀ ਦੇ ਹੱਕ ਵਿਚ ਤਨਖ਼ਾਹਾਂ ਲਾਉਣ ਤੇ ਸਿੱਖੀ ਵਿਚੋਂ ਖ਼ਾਰਿਜ ਕਰਨ ਦੀਆਂ ਰਵਿਸ਼ਾਂ, ਕੁਝ ਮਸਲਿਆਂ 'ਤੇ ਘੇਸ ਵੱਟ ਜਾਣਾ ਤੇ ਕੁਝ ਬਾਰੇ ਅਸਫਲ ਰਹਿ ਜਾਣਾ ਆਦਿ ਹਨ। ਸਪੋਕਸਮੈਨ ਦੇ ਜੋਗਿੰਦਰ ਸਿੰਘ ਤੋਂ ਬਾਅਦ ਮੁੜ ਕਿਸੇ ਦੀ ਛੇਕ ਛਿਕਾਈ ਨਹੀਂ ਹੋਈ।

ਅਕਾਲ ਤਖ਼ਤ ਨੂੰ ਅਜਿਹੀ ਹਾਲਤ ਵਿਚੋਂ ਕੱਢਣ ਲਈ ਯਤਨਾਂ ਦੀ ਲੋੜ ਹੈ। ਇਸ ਵਾਸਤੇ ਅਕਾਲ ਤਖ਼ਤ ਦਾ ਸਿਆਸਤ ਤੋਂ ਪਾਕ ਹੋਣਾ ਜ਼ਰੂਰੀ ਹੈ। ਨਾਲ ਹੀ ਹੁਕਮਨਾਮਿਆਂ

ਸੰਬੰਧੀ ਬਾਕੀ ਚਾਰ ਤਖ਼ਤਾਂ ਦੇ ਸੇਵਾਦਾਰ (ਜੱਥੇਦਾਰਾਂ) ਦੇ ਸਹਿਯੋਗ ਦੀ ਵੀ ਲੋੜ ਹੈ। ਵਿਚਾਰਾਂ ਦੇ ਪ੍ਰਗਟਾਅ 'ਤੇ ਰੋਕਾਂ ਲਾਉਣ ਦੀ ਥਾਂ ਸੰਵਾਦ ਰਚਾ ਕੇ ਗੋਸ਼ਟੀਆਂ ਕਰਕੇ ਕਥਿਤ ਗੁਰਮਤਿ ਵਿਰੋਧੀ ਵਿਚਾਰਾਂ ਨੂੰ ਲੈਣਾ ਚਾਹੀਦਾ ਹੈ ਅਤੇ ਦਲੀਲ ਨਾਲ ਆਪਣੀ ਸਹੀ ਗੱਲ ਮੰਨਾਉਣੀ ਚਾਹੀਦੀ ਹੈ। ਅਜਿਹਾ ਕੁਝ ਹੋਣ ਨਾਲ ਹੀ ਅਕਾਲ ਤਖ਼ਤ ਦਾ ਸਤਿਕਾਰ ਤੇ ਪ੍ਰਤਿਸ਼ਠਤਾ ਬਹਾਲ ਹੋ ਸਕਦੀ ਹੈ। ਉਂਵ ਅਕਾਲ ਤਖ਼ਤ ਦਾ ਸਤਿਕਾਰ ਤੇ ਪ੍ਰਤਿਸ਼ਠਤਾ ਖ਼ਤਮ ਨਹੀਂ ਹੁੰਦੀ, ਇਸ ਵਾਸਤੇ ਇਸ ਉੱਪਰ ਕਾਬਜ਼ ਧੜਾ ਹੀ ਜ਼ਿੰਮੇਵਾਰ ਹੈ।

ਜਿਥੇ ਗੁਰੂ ਸਾਹਿਬਾਨ ਵੇਲੇ ਦੇ ਹੁਕਮਨਾਮੇ ਸੰਗਤਾਂ ਦੇ ਪ੍ਰਬੰਧ ਤੇ ਸਿੱਖੀ ਵਿਕਾਸ ਨਾਲ ਸੰਬੰਧਿਤ ਸਨ, ਉਥੇ ਹੁਣ ਦੇ ਹੁਕਮਨਾਮੇ ਇਕ ਪੱਖ ਸਿਆਸਤ ਤੋਂ ਪ੍ਰੇਰਤ ਅਤੇ ਵਿਚਾਰਾਂ ਦੀ ਅਸਹਿਨਸ਼ੀਲਤਾ ਤੇ ਕੱਟੜਤਾ 'ਤੇ ਆਧਾਰਿਤ ਹਨ। ਕੁਝ ਕੁ ਮਰਯਾਦਾ ਬਾਰੇ ਹੁਕਮਨਾਮੇ ਮਹੱਤਵਪੂਰਨ ਵੀ ਹਨ ਪਰ ਛੇਕ ਛਿਕਾਈ ਵਾਲੇ ਹੁਕਮਨਾਮੇ ਅਕਾਲ ਤਖ਼ਤ ਤੇ ਸਿੱਖ ਧਰਮ ਦੇ ਸਿਧਾਂਤਾਂ ਤੇ ਮਰਯਾਦਾ ਦੇ ਵਿਰੋਧ ਵਿਚ ਸੌੜੀ ਸਿਆਸਤ ਦੇ ਹੱਕ ਵਿਚ ਭੁਗਤਣ ਵਾਲੇ ਹਨ। ਇਸ ਲਈ ਗੁਰੂ ਕਾਲ ਦੇ ਹੁਕਮਨਾਮਿਆਂ ਨਾਲ ਇਨ੍ਹਾਂ ਦਾ ਕੋਈ ਮੁਕਾਬਲਾ ਨਹੀਂ ਅਤੇ ਨਾ ਹੀ ਇਹ ਉਨ੍ਹਾਂ ਦੀ ਰਿਵਾਇਤ ਨਾਲ ਜੁੜਦੇ ਹਨ। ਜੇ ਅਕਾਲ ਤਖ਼ਤ ਸੌੜੀ ਸਿਆਸਤ, ਕੱਟੜਤਾ ਤੇ ਅਸਹਿਨਸ਼ੀਲਤਾ ਨੂੰ ਤਿਆਗ ਸਕੇ ਤਾਂ ਇਹ ਕੌਮ ਦੀ ਇਕੀਵੀਂ ਸਦੀ ਦੀਆਂ ਸਮੱਸਿਆਵਾਂ ਨੂੰ ਹੱਲ ਕਰਨ ਲਈ ਯੋਗਦਾਨ ਪਾ ਸਕਦਾ ਹੈ।

ਅਜਿਹੇ ਕੁਝ ਵਾਸਤੇ ਅਕਾਲ ਤਖ਼ਤ ਜਾਂ ਇਸ ਦੇ ਜਥੇਦਾਰ ਸਿੱਧੇ ਤੌਰ 'ਤੇ ਜਿੰਮੇਂਵਾਰ ਨਹੀਂ। ਇਹ ਸਭ ਹਾਲਾਤ ਦੀ ਖੇਡ ਹੈ। ਇਸ ਘੁੰਮਣਘੇਰੀ ਵਿਚੋਂ ਨਿਕਲਣ ਲਈ ਸਿੱਖ ਸੰਗਤਾਂ ਨੂੰ ਚੇਤੰਨ ਹੋਣ ਦੀ ਲੋੜ ਹੈ ਅਤੇ ਹਿੰਮਤ ਮਾਰ ਕੇ ਇਨਾਂ ਨੂੰ ਇਸ ਘੁੰਮਣਘੇਰੀ ਵਿਚੋਂ ਕੱਢਣ ਦੀ ਜ਼ਰੂਰਤ ਹੈ। ਸਾਨੂੰ ਪੂਰਨ ਆਸ ਹੈ ਕਿ ਸਿੱਖ ਸੰਗਤਾਂ ਇਸ ਕਾਰਜ ਵਿਚ ਜ਼ਰੂਰ ਕਾਮਯਾਬ ਹੋਣਗੀਆਂ।

# ਗੁਰੂ ਹਰਿਗੋਬਿੰਦ ਸਾਹਿਬ

## ੧

## ਛੇਵੇਂ ਗੁਰੂ ਹਰਿਗੋਬਿੰਦ ਸਾਹਿਬ ਵਲੋਂ ਸੰਗਤਿ ਪਟਣ, ਆਲਮਗੰਜ, ਬੀਨਾ ਤੇ ਮੰਗੇਰ ਆਦਿ ਜੋਗ

"...ਇਕ ਦਾਸੀ ਰਹਣਾ....ਸੰਗਤਿ ਸਰਬਤਿ ਇਕ ਮੱਜਤਿ ਹੋਇ ਤਿਵੈਂ ਰਹਿਣਾ...



ਇਸ ਤੋਂ ਅਗਲੇ ਹਿੱਸੇ ਲਈ ਦੇਖੋ ਪੰਨਾ ੩੧

੧ੴ ਗੁਰੁ ਸਤਿ

ਲਾਲ ਦਾਸ ਦੀ ਧੀ ਆਇਗੀ ਹੋਇ ਤਾਰਾ ਚੰਦ ਦਾ ਖਸਮਾਨਾ ਕਰਣਾ

ਬੋਹਤੁ ਮਾਨ ਰਖਣਾ ਸੇਵਾ ਕਪਣੀ

ਭਾਈ ਜਾਪੁ ਭਾਈ ਗੁਰੁਦਾਸ ਭਾਈ ਲਾਲ ਭਾਈ ਸੰਗਤੀਏ ਭਾਈ ਅਨੰਤਾ ਭਾਈ ਸਾਮਦਾਸੁ ਭਾਈ ਨਥਾ ਭਾਈ ਬਨਵਾਲੀ ਭਾਈ ਨਾਂਨਾ ਭਾਈ ਗਜੁਭਾਨ ਭਾਈ ਸੇਠ ਜੈਤਾ ਭਾਈ ਮਥਰੇ ਅਨੰਤੇ ਭਾਈ ਹਰਿਰਾਮ ਭਾਈ ਕੇਵਲ ਰਾਮੁ ਭਾਈ ਰਾਮਰਾਉ ਭਾਈ ਦਰਗਾਹ

ਕੇਸੁ ਭਾਈ ਮਨੋਹਰੇ ਭਾਈ ਪਖਰੀਏ ਭਾਈ ਜਗਜੀਵਨੁ ਭਾਈ ਰਾਮੁਰਾਇ ਭਾਈ ਗੋਪੀ ਭਾਈ ਕਿਰਪਾਲੇ ਭਾਈ ਬਨਾਰਸੀਏ॥ ਕਲਿਆਣੇ ਭਾਈ ਗੰਗੇ॥ ਜਗ ਜੀਵਨ ਭਾਈ ਬਾਲੇ॥ ਸੁਕੇਰ॥ ਜੈਰਾਮੁ॥ ਹਰਿਦੇ ਰਾਮ॥ ਡੇਡੇ॥ ਬਿਹਾਰੀ॥ ਦਿਆਲੇ॥ ਬਲ॥ ਜਗ ਦਾਸੁ ਮਹੇਸੇ॥ ਚੇਤੂ॥ ਕਲਿਆਣੇ॥ ਉਤਮ॥ ਦਿਆਲ ਚਢਾ॥ ਉਤਮ ਹਰੁ ਦੁਆਰੇ॥ ਦੁਆਰਕਾ ਦਾਸੁ॥ ਮੋਹਣ ਦਾਸੁ॥ ਨਿਹਾਲ॥ ਗੋਪੀ॥ ਸੁੰਦਰੁ ਸੰਗਤੀਏ॥ ਜਾਪੁ॥ ਸੁੰਦਰ ਗੁਰਦਾਸ ਬਾਸੁ॥ ਕਿਸਨ॥ ਧਰਮਾ ਪਿਰਥੀ ਮਲ॥ ਦਰਗਹ ਮਲ॥ ਹਰਦਾਸੁ॥ ਫਿਰੰਦੇ॥ ਰਾਊ॥

ਗੁਰਦਾਸ॥ ਸਾਈਦਿੱਤਾ॥ ਸਰਬਤ ਸੰਗਤਿ ਪਟਣੇ ਕੀ ਤਥਾ ਆਲਮ ਗੰਜ ਦੀ॥ ਸ਼ੇਰਪੁਰ ਕੀ॥ ਬੀਨੇ॥ ਮੁਗੇਰ ਕੀ ਸੰਗਤਿ ਪਰਮਾਨੰਦ ਕੇ ਵਾੜੇ ਪਾਸੇ ਲਿਖਤੇ ਗੁਰੂ ਹਰਿ ਗੁਬਿੰਦੁ ਕਰਤਾਰ ਕਰਤਾਰ ਵਾਚਣੀ ਗੁਰੂ ਤੁਸਾਡੀ ਲਾਜ ਰਖਗੁ ਗੁਰੂ ਗੁਰੂ ਜਪਣਾ ਜਨਮੁ ਸਵਰੁ ਸੰਗਤ ਦੀ ਕਾਮਨਾ ਗੁਰੂ ਪੂਰੀ ਕਰੇਂਗੇ ਸੰਗਤੀ ਦਾ ਰੁਜ਼ਗਾਰੁ ਹੋਗੁ ਇਕ ਦਾਸੀ ਰਹਣਾ ਮਾਸੁ ਮਛੀ ਦੇ ਨੇੜੇ ਨਹੀ ਆਵਣਾ ਸੰਗਤਿ ਦੀ ਚੀਠੀ ਪਹੁਤੀ ਹਕੀਕਤਿ ਸਭ ਮਾਲੂਮ ਹੋਈ ਸੰਗਤਿ ਦੀ ਮਨਸਾ ਪੂਰੀ ਹੋਗੁ ਗੁਰੂ ਦੀ ਆਗਿਆ ਹੇਇ ਸੰਗਤਿ ਸਰਬਤਿ ਇਕ ਮਜਤਿ ਹੋਹਿ ਤਿਵੇਂ ਰਹਣਾ ਜਾਪੇ ਗੁਰਦਾਸ ਨਾਲ ਲਾਗ ਰਹਣਾ ਕਾਰਵਾਰ ਇਨਾ ਨੋ ਦੇਂਦਿਆਂ ਰਹਣਾ ਸੰਗਤੀ ਉਪਰਿ ਗੁਰੂ ਦੀ ਖਰੀ ਖੁਸੀ ਹੇਇ ਸੰਗਤੀ ਦਾ ਰੁਜਗਾਰੁ ਹੋਗਾ ਸੰਗਤਿ ਆਪ ਵਿਚਿ ਇਕਤੁ ਕਰਣਾ ਸੰਗਤੀ ਦੀ ਖਰੀ ਖੁਸੀ ਗੁਰੂ ਦੀਨਾ ਦੇ ਹੋਂਦੇ ਹੇਇੰ ਸਭ ਮੇਰੇ ਪੁਤ ਹੈਨਿ ਸਭਨਾ ਇਕਤੇ ਜੀਐ ਹੋਣਾ ਆਗੇ ਕਾਰਵਾਰੁ ਲੇ ਦੇ ਹਥ ਲਿਖਿ ਭੇਜੀ ਹੇਇ ਓਹ ਸਭ ਕਾਰ ਕਰਿ ਭੇਜਣੀ॥ ਇਲਾਇਚੇ ਮੁਲ ਦਹਾ ਦਸ ੧੦ ਮੈਥੇ ਭੇਜਣੇ॥ ਇਕ ਬਾਸਲਾ ਗਾੜ੍ਹੇ ਦਾ ਭਰਿ ਭੇਜਣਾ ਜਿਥਹੁ ਕਿਥਹੁ ਟੋਲ ਭੇਜਣੇ ਇਕ ਜੋੜੀ ਕੋਇਲ ਦੇ ਬਚੇ ਪਾਲਣੇ ਵਡੇ ਹੋਨਿ ਬੋਲਣਿ ਲਗਨਿ ਤਾ ਪਿੰਜਰੇ ਵਿਚਿ ਪਾਇ ਕੇ ਭੇਜਣੇ ਇਕਜੋੜਾ ਪਟਣੇ ਦੇ ਕੁਕੋ ਕਬੂਤਰ ਭੇਜਣੈ ਬਹੁਤੁ ਦਮ ਪਕੜਿਨ ਟੋਲ ਕੇ ਭਾਲ ਭੇਜਣੇ ਭਾਈ ਦਿਆਲੇ ਗੁਰੂ ਤੇਰੀ ਰਖੇਗੇ ਤੇਰਾ ਪਗਟ ਪਹੁਤਾ ਗੁਰੂ ਥਾਇ ਪਾਇਆ ਬਾਈਹ ਰੁਪਯੇ ਭੇਟ ਪਹੁਤੀ ੨੨) ੧੫) ਗੁਰੂ ਸਭ ਥਾਇ ਭਾਈ ਤੁਸਾਡਾ ਜੀਉ ਪਿੰਡ ਸਭ ਗੁਰੂ ਦਾ ਹੇਇ।

# ੨

# ਛੇਵੇਂ ਗੁਰੂ ਹਰਿਗੋਬਿੰਦ ਸਾਹਿਬ ਦਾ ਹੁਕਮੁ

"...ਪੂਰਬ ਦੀ ਸੰਗਤਿ ਗੁਰੂ ਦਾ ਖਾਲਸਾ ਹੇਇ...
...ਤੁਸਾਂ ਸਭਨਾਂ ਰਲ ਕੇ ਗੁਰਪੁਰਬ ਕੀ ਕਾਰ ਕਰਣੀ....."



(ਸ੍ਰੀ ਹਰਿਮੰਦਰ ਸਾਹਿਬ ਪਟਨਾ ਸ਼ਹਿਰ)

ਗੁਰੂ ਗੁਰੂ ਜਪਣਾ
ਜਨਮੁ ਸਵਰੂ
੧ਓ ਸਤਿ ਗੁਰੂ

ਦੁਇ ਜੋੜੀ ਕੁਕੋ ਖਰੇ ਭਾਲਿ ਬਹੁਤ ਦਮ ਪਕੜਦੇ ਹੋਨ ਉਹ ਟੋਲ ਕੇ ਭੇਜਣੇ ਜਹ ਕਹਾ ਤੇ ਭੇਜਣੇ ਚੰਗੇ ਟੋਲ ਕੇ ਭੇਜਣੇ

ਭਾਈ ਜਾਪੂ ਭਾਈ ਗੁਰਦਾਸੁ ਭਾਈ ਮੁਰਾਰੀ ਭਾਈ ਜੈਤਾ ਭਾਈ ਦਿਆਲਾ ਗੁਰੂ ਗੁਰੂ ਜਪਣਾ ਜਨਮੁ ਸਵਰੈ। ਸੰਗਤਿ ਦੀ ਕਾਮਨਾ ਪੂਰੀ ਹੋਗੁ ਸੰਗਤੀ ਦਾ ਰੁਜਗਾਰੁ ਹੋਗੁ ਸੰਗਤਿ ਕੀ ਕਾਰ ਜੁ ਲੇਹਗੁ ਗੁਰੂ ਦੀ ਆਗਿਆ ਹੇਇ ਕੀਰਤਨੁ ਕਰਣਾ ਇਕ ਦਾਸ ਭਲੀ ਜੁਗਤਿ ਰਹਣਾ ਮਾਸੁ ਮਛੀ ਦੇ ਨੇੜੇ ਨਹੀਂ ਆਵਣਾ। ਪੂਰਬ ਦੀ ਸੰਗਤਿ ਗੁਰੂ ਦਾ ਖਾਲਸਾ ਹੈਇ ਉਪਰੰਤਿ ਗੁਰੂ ਦੀ ਆਗਿਆ ਹੈਇ ਭਾਈ ਜਾਪੂ ਭਾਈ ਗੁਰਦਾਸੁ ਤੁਸਾ ਸਭਨਾ ਰਲਕੇ ਗੁਰਪੁਰਬ ਦੀ ਕਾਰ ਕਰਣੀ ਜਿਸ ਦਾ ਰੁਪਯਾ ਗੁਰੂ ਕੀ ਕਾਰ ਵਿਚਿ ਪਵਗੁ ਤਿਸ ਦਾ ਗੁਰੂ ਦੀ ਦਰਗਹ ਥਾਇ ਪਵਗੁ ਤਿਸ ਨੋ ਕਦੇ ਕਿਛੁ ਥੁੜੁ ਨ ਹੋਸਉ ਏ ਹਵਾਲ ਸਵ ਕੀ ਹੇਇ ਰੁਪਯੇ ਸਇ ਸਤਿ ਦੀ ਹੁੰਡੀ ਕਰਿ ਭੇਜਣੀ ਪੰਦਰਹ ਜੋੜੇ ਮੈਨੋ ਸਵਾਇ ਭੇਜਣਾ ਪੰਦਰਹ ਬਾਬਾ ਜੀਉ ਨੋ ਸਵਾਇ ਭੇਜਣਾ

# ਗੁਰੂ ਤੇਗ਼ ਬਹਾਦਰ ਜੀ

## ੧

## ਨੌਵੇਂ ਗੁਰੂ ਤੇਗ਼ ਬਹਾਦਰ ਜੀ ਵੱਲੋਂ
## ਭਾਈ ਦਿਆਲ ਦਾਸ ਰਾਮਰਾਇ ਜੋਗੁ

"...ਕੂਚ ਕੀਏ ਹਮ ਕੋ ਚਾਰ ਦਿਨ ਹੋਏ ਹਹਿ ਰਾਜੇ ਜੀ ਕੇ ਕੂਚ ਕੀਏ ਸਾਤ ਰੋਜ਼ ਹੂਏ ਹੇ...ਰਾਤ ਰਾਤ ਕਰਿ ਕੈ ਬਹੁਤ ਸਿਤਾਬੀ ਸਾਥ ਹਮਾਰੇ ਪਾਸ ਆਇ ਪਹੁਚਣਾ... ਢੀਲ ਪਾਉ ਘੜੀ ਕੀ ਨਾਹੀ ਕਰਣੀ..."

(ਜਾਂਦਿਆਂ ਰਾਹ-ਮੁਕਾਮ ਤੋਂ)



(ਹਰਿਮੰਦਰ ਸਾਹਿਬ ਪਟਣਾ ਸ਼ਹਿਰ)

ਹਮ ਤੁਮਾਰਾ ਬੈਠੇ ਰਾਹ ਦੇਖਦੇ ਹਾ ਬਹੁਤ ਸਿਤਾਬ
ਆਵਣਾ ਗੁਰੂ ਸੰਗਤਿ ਕੀ ਬਾਹੁੜੀ ਕਰੇਗਾ
ੴ ਗੁਰੂ ਸਤਿ

ਭਾਈ ਦਿਆਲਦਾਸੁ ਭਾਈ ਰਾਮਰਾਇ ਭਾਈ ਦਰਬਾਰੀ ਭਾਈ ਡੇਡਮਲ ਸਰਬਤਿ ਸੰਗਤਿ ਗੁਰੂ ਰਖੇਗਾ ਕੂਚ ਕੀਏ ਹਮ ਕੋ ਚਾਰ ਦਿਨ ਹੋਏ ਹਹਿ ਰਾਜੇ ਜੀ ਕੇ ਕੂਚ ਕੀਏ ਸਾਤ ਰੋਜ ਹੂਏ ਤੇ ਤੁਮਾਰੇ ਵਾਸਤੈ ਹਮੋ ਨੇ ਮੁਕਾਮ ਕੀਏ ਹੈ ਰਾਤ ਰਾਤ ਕਰਿ ਕੈ ਬਹੁਤ ਸਿਤਾਬੀ ਸਾਥ ਹਮਾਰੇ ਪਾਸ ਆਇ ਪਹੁਚਣਾ ਦਉੜਨ ਵਾਲਾ ਕੋਸਾ ਕਰਿ ਕੇ ਆਠ ਪਹਰ ਮੋ ਆਇ ਪਹੁਚਣਾ ਢੀਲ ਪਾਉ ਘੜੀ ਕੀ ਨਾਹੀ ਕਰਣੀ।

# ੨

# ਨੌਵੇਂ ਗੁਰੂ ਤੇਗ਼ ਬਹਾਦੁਰ ਜੀ ਵਲੋਂ ਭਾਈ ਦਿਆਲ ਦਾਸ ਆਦਿ ਸੰਗਤਿ ਪਟਣਾ ਜੋਗੁ

"...ਅਸਾਂ ਮੁਗੇਰ ਛਾਵਣੀ ਕੀਤੀ ਹੈ...ਭਾਈ ਜੀ ਪਰੇ ਕੇ ਜੁ ਤੁਮਾਰੇ ਸੂਬੇ ਕੇ ਮਸੰਦ ਹਨਿ ਸਰਬਤਿ ਸੰਗਤਿ ਪਰੇ ਕੀ ਲੇ ਕੇ ਦਰਸਨਿ ਆਵਣਾ..."

(ਸ੍ਰੀ ਹਰਿਮੰਦਿਰ ਸਾਹਿਬ ਪਟਨਾ ਵਿਚ)

ੴ ਗੁਰੂ ਸਤਿ

ਭਾਈ ਦਿਆਲ ਦਾਸੁ ਭਾਈ ਰਾਮੇਰਾਇ ਭਾਈ ਦਰਬਾਰੀ ਭਾਈ ਚੈਨ ਸੁਖੁ ਭਾਈ ਮਿਹਰ ਚੰਦ ਸੋਭਾ ਚੰਦ ਭਾਈ ਜੈਠ ਮਲੁ ਭਾਈ ਡੇਡਮਲੁ ਭਾਈ ਨੰਦਕੁਆਰ ਭਾਈ ਪਹਲਾਦ ਦਾਸ ਭਾਈ ਬੰਸੀ ਭਾਈ ਮੁਰਲੀ ਭਾਈ ਪਰੀਤਮਦਾਸੁ ਭਾਈ ਰਾਘੋ ਦਾਸੁ ਭਾਈ ਮੋਹਨ ਦਾਸੁ ਬੇਬੇ ਪੇੜੀਬਾਈ ਸਰਬਤਿ ਸੰਗਤਿ ਸਿਖਾ ਕੈ ਮਨੋਰਥੁ ਗੁਰੂ ਪੂਰੇਗਾ ਭਾਈ ਜੀ ਅਸਾਂ ਮੁੰਗੇਰ ਛਾਵਣੀ ਕੀਤੀ ਹੈ ਸੰਗਤਿ ਕੀ ਸੇਵਾ ਕੀ ਵੇਲਾ ਹੈ ਭਾਈ ਜੀ ਪਰੇ ਕੇ ਜੁ ਤੁਮਾਰੇ ਸੂਬੇ ਕੇ ਮਸੰਦ ਹਨਿ ਸਰਬਤ ਸੰਗਤ ਪਰੇ ਕੀ ਲੈ ਕੇ ਦਰਸਨਿ ਆਵਣਾ ਜੋ ਸਿਖ ਆਵੈਗਾ ਤਿਸ ਕਾ ਰੁਜਗਾਰ ਹੋਗ ਸੰਗਤਿ ਕੀ ਸੇਵਾ ਕੀ ਵੇਲਾ ਹੈ ਭਾਈ ਦਿਆਲਦਾਸੁ ਕਹੈ ਸੰਗਤਿ ਗੁਰੂ ਕਾ ਹੁਕਮੁ ਕਰਿ ਮਨਣਾ ਸੰਗਤਿ ਕਾ ਗੁਰੂ ਰੁਜਗਾਰ ਕਰੇਗਾ ਅਉਰ ਭਾਈ ਜੀ ਸਹਜਾਦਪੁਰ ਕੋ ਡੇਰੇ ਕੇ ਖੇਮੇ ਕੇ ਵਾਸਤੇ ਲਿਖਿਆ ਚਾਹਤੇ ਹਹਿ ਜਿਉ ਤੁਮ ਕਹਿ ਭੇਜਹ ਤਿਉ ਹਮ ਹੁਕਮ ਨਾਵਾ ਸੰਗਤਿ ਕੋ ਲਿਖਹ ਦੋ ਕੋੜੀਆ ਪਗਾ ਬਿਹਾਰ ਕੀ ਭੇਜਣੀ ਏਕ ਕੋੜੀ ਪਗਾ ਕੀ ਚਾਲੀਸ ਰੁਪਯੇ ਕੀ ਭੇਜਣੀ ਸੰਗਤਿ ਕਾ ਰੁਜਗਾਰੁ ਹੋਗੁ।

# ੩

# ਨੌਵੇਂ ਗੁਰੂ ਤੇਗ ਬਹਾਦੁਰ ਸਾਹਿਬ ਵਲੋਂ ਸੰਗਤਿ ਬਨਾਰਸ ਕੇ ਸੂਬੇ ਕੀ ਜੋਗੁ

**....ਕਾਰਬਾਰ ਹੋਵੇ ਸੰਗਤਿ ਨੇ ਭਾਈ ਦਿਆਲ ਦਾਸ ਪਾਸ ਪਹੁਚਾਵਣੀ ... ਮੁਗੇਰ ਛਾਵਣੀ ਹੋਈ ਹੈ ਜੋ ਸਿਖੁ ਦਰਸਨ ਕੋ ਆਵੇਗਾ ਤਿਸ ਕੇ ਮਨੋਰਥ ਗੁਰੂ ਪੂਰੇ ਕਰੇਗਾ..."**

(ਗੁਰਦੁਆਰਾ ਬੜੀ ਸੰਗਤਿ ਬਨਾਰਸ ਵਿਚ)

ਸੰਗਤਿ ਨੇ ਭਾਈ ਦਿਆਲਦਾਸ ਪਾਸ ਪਹੁਚਾਵਣੀ ਹਜੂਰ ਪਹੁਚੇਗੀ
ਸੰਗਤਿ ਕਾ ਭਲਾ ਹੋਗੁ ਮੁਗੇਰ ਛਾਵਣੀ ਹੋਈ ਹੇ ਜੋ ਸਿਖੁ ਦਰਸਨ ਕੋ
ਆਵੈਗਾ ਤਿਸ ਕੇ ਮਨੋਰਥ ਗੁਰੂ ਪੂਰੇ ਕਰੇਗਾ

ਗੁਰੂ ਸਤਿ

ਭਾਈ ਜਵੇਹਰ ਮਲ ਭਾਈ ਭੇਤੀ ਸੇਠ ਭਾਈ ਕਿਰਪਾਲ ਦਾਸ ਭਾਈ ਜਟ ਮਲ ਭਾਈ ਕਲਆਨ ਮਲ ਭਾਈ ਬਾਬੂ ਮਨੀ ਭਿਖਾਰੀ ਮਾਨ ਸਿੰਘ ਮਹਾਰਾਜ ਰਾਮਾ ਜਾਦੋ ਘਾਸੀ ਕੋਕਾ ਕਾਨਾ ਬਾਲਕਿਸਨ ਸੁਖਦੇਉ ਫਗੂਸ਼ਾਹ ਛੁਟਮਨ ਰੂਪ ਨਰਾਇਣ ਸਰਬਤਿ ਸੰਗਤਿ ਬਨਾਰਸ ਕੇ ਸੂਬੇ ਕੀ ਗੁਰੂ ਰਖੇਗਾ ਕਾਰਬਾਰ ਹੋਵੇ।

# ੪
# ਨੌਂਵੇਂ ਗੁਰੂ ਤੇਗ਼ ਬਹਾਦੁਰ ਜੀ ਵਲੋਂ ਸੰਗਤਿ ਪਟਣੇ ਕੀ ਜੋਗੁ

"...ਸੰਗਤਿ ਸੇਵਾ ਗੋਬਿੰਦ ਦਾਸ ਕੀ ਕਰਤੀ ਹੈ ਤੁਮਾਰੀ ਸੇਵਾ ਸੰਗਤਿ ਕੀ ਗੁਰੂ ਕੀ ਦਰਗਾਹ ਥਾਇ ਪੜੈਗੀ..."



(ਸ੍ਰੀ ਹਰਿਮੰਦਰ ਸਾਹਿਬ ਪਟਣਾ ਸ਼ਹਿਰ)

ਗੁਰ ਸਤਿ

ਭਾਈ ਦਿਆਲਦਾਸ ਭਾਈ ਰਾਮਰਾਇ ਭਾਈ ਦਰਬਾਰੀ ਭਾਈ ਚੈਨ ਸੁਖ ਭਾਈ ਮਿਹਰ ਚੰਦੁ ਭਾਈ ਸੋਭਾ ਚੰਦੁ ਭਾਈ ਜੇਠ ਮਲੁ ਭਾਈ ਡੇਡਮਲ ਭਾਈ ਨੰਦਕੁਆਰ ਭਾਈ ਦੀਨਦਿਆਲ ਭਾਈ ਮਿਹਰ ਚੰਦੁ ਭਾਈ ਪਰਾਨਨਾਥ ਭਾਈ ਹੀਰਾਨੰਦ ਭਾਈ ਸੋਭਾ ਚੰਦੁ ਭਾਈ ਕਵਲਨੈਨ ਭਾਈ ਰਾਘੋ ਦਾਸੁ ਭਾਈ ਪਹਲਾਦ ਦਾਸੁ ਭਾਈ ਮੁਰਲੀ ਭਾਈ ਮੋਹਨਦਾਸੁ ਭਾਈ ਭਗਵਾਨ ਦਾਸੁ ਭਾਈ ਹਰਜੀਮਲੁ ਭਾਈ ਸਦਾਨੰਦੁ ਭਾਈ ਕਵਲਨੈਨ ਭਾਈ ਰਾਮਰਾਇ ਭਾਈ ਨੰਦਲਾਲ ਭਾਈ ਬਾਲੁਗੋਬਿੰਦ ਭਾਈ ਜਗਮੰਨ ਭਾਈ ਸੰਗਤ ਦਾਸੁ ਭਾਈ ਬੈਜਨਾਥੁ ਭਾਈ ਝਬਰ ਸਿੰਘ ਅਮਾਲੀਆ ਕਿਰਪਾਲ ਫੇਰੂ ਭਾਈ ਬਿੰਦਰਾਬਨ ਭਾਈ ਲਾਲਮੰਨ ਛਬੀਲਾ ਨੈਨਸੁਖ ਭਾਈ ਮੂਲਾ ਭਾਈ ਮਿਹਰਚੰਦ ਭਾਈ ਚੇਤਨ ਜਾਦੋ ਬੇਬੇ ਪੋੜੀ ਬਾਈ ਭਾਰਾ ਮਲੂਕਾ ਲਛੂਆ ਭਾਈ ਪਰਾਨਨਾਥੁ ਸਰਬਤਿ ਸੰਗਤਿ ਪਟਣੇ ਕੀ ਗੁਰੂ ਰਖੈਗਾ ਗੁਰੂ ਗੁਰੂ ਜਪਣਾ ਜਨਮ ਸਉਰੇ ਸੰਗਤਿ ਕਾ ਭਲਾ ਹੋਵੈ ਜਿਨਸਿਖ ਵਾਹਗੁਰੂ ਕੀਆ ਹੈ ਸਭਨਾ ਕੇ ਮਨੋਰਥ ਗੁਰੂ ਪੂਰੇ ਕਰੇਗਾ ਪਟਣਾ ਗੁਰੂ ਕਾ ਘਰ ਹੈ ਸੰਗਤਿ ਕੀ ਬਾਹੁੜੀ ਹੋਗੁ ਸੰਗਤਿ ਸੇਵਾ ਗੋਬਿੰਦ ਦਾਸ ਕੀ ਕਰਤੀ ਹੈ ਤੁਮਾਰੀ ਸੇਵਾ ਸੰਗਤਿ ਕੀ ਗੁਰੂ ਕੀ ਦਰਗਹ ਥਾਇ ਪੜੇਗੀ ਸੰਗਤ ਕਾ ਭਲਾ ਹੋਗੁ ਜੋ ਪਰੇ ਤੇ ਭਾਈ ਰਾਜਾ ਦੇ ਪਾਸ ਤੇ ਡੇਰਾ ਆਇਆ ਹੋਵੇ ਤਾ ਭੇਜਣਾ ਇਕ ਸੁਹੇਲਾ ਤਿਨ ਕਨਾਤਾਂ ਇਕ ਸੇਹਤਖਾਨਾ ਖਾਸੇ ਡੇਰੇ ਨੂੰ ਭੇਜਣਾ ਤਿਨ ਕਨਾਤਾਂ ਇਕੁ ਕਲੰਦਰੀ ਰਸੋਇ ਨੋ ਭੇਜਣੀ ਇਕੁ ਰਾਵਟੀ ਪੰਜ ਗਜੀ ਹੋਰ ਭੇਜਣੀ ਅੰਦਰ ਦਾ ਡੇਰਾ ਕਨਾਤਾਂ ਹੋਰ ਸਾਜ ਭਾਈ ਮਲੂ ਮਿਹਰੇ ਕੇ ਹਵਾਲੇ ਕਰਣਾ ਗੁਰੂ ਸੰਗਤਿ ਕੀ ਬਾਹੁੜੀ ਕਰੇਗਾ ਪਟਣਾ ਗੁਰੂ ਕਾ ਘਰ ਹੇ।

# ੫

# ਨੌਵੇਂ ਗੁਰੂ ਤੇਗ਼ ਬਹਾਦੁਰ ਦਾ ਹੁਕਮੁ
# ਭਾਈ ਦਿਆਲ ਦਾਸ ਭਾਈ ਰਾਮਰਾਇ ਜੋਗੁ

"...ਪੰਜ ਖਾਚੇ ਬਾਸਣ ਮੀਨਾਪੁਰ ਕਿਆ ਕੇ...ਦਿਲੀ ਭਾਈ ਕਲਿਆਣੇ ਦੀ ਧਰਮਸਾਲਾ ਪਹੁਚਾਵਣੇ ਨਵਾਬ ਸੈਫ਼ ਖ਼ਾਂ ਨੋ ਦੇਣੇ ਹਨਿ..."



(ਸ੍ਰੀ ਹਰਿਮੰਦਰ ਸਾਹਿਬ ਪਟਣਾ)

## ਗੁਰੂ ਸਤਿ

ਭਾਈ ਦਿਆਲਦਾਸੁ ਭਾਈ ਰਾਮਰਾਇ ਭਾਈ ਦਰਬਾਰੀ ਚੈਨਸੁਖ ਮਿਹਰਚੰਦੁ ਸੁਭਾਚੰਦ ਭਾਈ ਡੇਡਮਲ ਭਾਈ ਜੇਠਮਲ ਸਰਬਤਿ ਸੰਗਤਿ ਗੁਰੂ ਬਾਹੁੜੀ ਕਰੈਗਾ ਪੰਜ ਖਾਂਚੇ ਬਾਸਣਾ... ਸੁਰਾਹੀ ਪਿਆਲੇ ਹਛੈ ਕਹਾਰਾਂ ਨੋ ਦੇ ਕੇ ਦਿਲੀ ਭਾਈ ਕਲਿਆਣੇ ਦੀ ਧਰਮਸਾਲਾ ਪਹੁਚਾਵਣੇ ਨਬਾਬ ਸੈਫ਼ ਖ਼ਾਂ ਨੋ ਦੇਣੇ ਹਨਿ ਹਛੈ ਬਾਸਣ ਭੇਜਣੇ ਸੰਗਤਿ ਕੀ ਬਾਹੜੀ ਹੋਗੁ ਛਿਅ ਰੇਜੇ ਖਾਰਵੇ ਕੇ ਸਉ ਗਜਾ ਕੋਰਾ ਦਹਸੇਰ ਤਣਾਵਾ ਦਹਸੇਰ ਨਵਾਰ ਭੇਜਣੀ ਧਰਮੇ ਕੀ ਕੁੜਮਾਈ ਕਰਾਇ ਕੇ ਰੁਪਯੇ ਭੇਜਣੇ।

## ੬

# ਸ੍ਰੀ ਮਾਤਾ (?) ਵਲੋਂ ਭਾਈ ਮਲਾ ਭਾਈ ਬਾਘਾ ਜੋਗੁ

-ਦੋ ਬੈਲਾਂ ਅਤੇ ਖਚਰ ਦੀ ਚੋਰੀ-

"...ਸਰਕਾਰ ਦੀ ਖਚਰ ਜਾਣੀ ਪਾਵੈ ਨਾਹੀ ਮੁਜਰਾ ਹੋਗੁ..."

(ਨਉਸ਼ਹਰਾ ਪੱਨੂਆਂ ਵਿਚ)

## ਗੁਰੂ ਰਖੈਗਾ ਸਰਕਾਰ ਦੀ ਖਚਰ ਜਾਣੀ ਪਾਵੈ ਨਾਹੀ ਮੁਜਰਾ ਹੋਗੁ

(ਲਿਖਾਰੀ ਦੀ ਲਿਖਤ)

ੴ ਸਤਿਗੁਰੂ

ਸ੍ਰੀ ਗੁਰੂ ਜੀਉ ਕੀ ਆਗਿਆ ਹੈ ਭਾਈ ਮਲਾ ਭਾਈ ਬਾਘਾ ਸ੍ਰਬਤ ਸੰਗਤਿ ਗੁਰੂ ਬਾਹੁੜੀ ਕਰੈਗਾ ਸਭ ਮਨੋਰਥ ਪੂਰੇ ਹੋਨਗੇ ਭਾਈ ਬਾਘਾ ਭਾਈ ਮਲਾ ਸਰਕਾਰ ਦੀ ਖਚਰ ਅਰੁ ਬੈਲ 2 ਚੋਰਾਂ ਧਰਦੇਆਂ ਦੇ ਚੁਰਾਏ ਜਮਾਲਪੁਰ ਤੇ ਸੋ ਤੁਸਾਨੋ ਅਗੈ ਭੀ ਜ਼ਾਹਰ ਹੈ ਸੋ ਖਚਰ ਬਕਾਲੇ ਵਿਚਿ ਧਰਦੇਆਲੇ ਹੈ ਅਰੁ ਬੈਲ ਚੋਰਟਿਆਂ ਤੇ ਅਗੈ ਖੋਹੈ ਹੈਨਿ ਤੁਸਾਡਾ ਮੁਜਰਾ ਹੈ ਖਚਰ ਭੇਜਾਵਣੀ ਜਾਣਾ ਪਾਵੈ ਨਾਹੀ ਗੁਰੂ ਸੰਗਤ ਕਾ ਵਾਧਾ ਕਰੈਗਾ ਤੁਸਾਡੇ ਮੁਜਰੇ ਦੀ ਵੇਲਾ ਹੈ ਮੇਰੀ ਤੁਸਾਂ ਉਪਰਿ ਖਰੀ ਖੁਸੀ ਹੈ।

# ਮਾਤਾ ਗੁਜਰੀ ਜੀ

## ੧
## ਸ੍ਰੀ ਮਾਤਾ ਗੁਜਰੀ (?) ਜੀ ਵਲੋਂ ਸੰਗਤਿ ਧੀਰ ਬਸੀਆਂ ਜੋਗੁ

"...ਨਾਇਕ ਜੀ ਤੁਸਾਡੀ ਅਰਦਾਸਿ ਆਈ ਚਿਰ ਹੋਇਆ ਹੈ ਹੁਣ ਮੇਵੜੇ ਭੇਜੇ ਹਨ ਕਾਰ ਭੇਟ...ਦੇਣਾ..."

(ਸ੍ਰੀ ਹਰਿਮੰਦਰ ਸਾਹਿਬ ਪਟਨਾ ਵਿਚ)

(ਮਾਤਾ ਜੀ ਦੀ ਲਿਖਤ)

ਨਾਇਕ ਹਰਿਦਾਸੁ ਸਰਬਤਿ ਸੰਗਤਿ ਗੁਰੂ ਤੁਸਾਡੀ ਰਖੈਗਾ ਮੇਵੜੇ ਭੇਜੇ ਹਨਿ ਕਾਰ ਭੇਟ ਸੁਖ ਮੰਨਤਿ ਬੋਲਿਆ ਚਲਿਆ ਸਭਨਾ ਜੀਆ ਕਾ ਦੇਣਾ ਸ੍ਰੀ ਗੁਰੂ ਜੀ ਸਰਬਤਿ ਸੰਗਤਿ ਕੇ ਮਨਰੋਥ ਪੂਰੇ ਕਰੈਗਾ

(ਲਿਖਾਰੀ ਦੀ ਲਿਖਤ)

੧ੴ ਸਤਿਗੁਰੂ ਜੀ

ਸ੍ਰੀ ਗੁਰੂ ਜੀ ਕਾ ਹੁਕਮੁ ਮੰਨਣਾ ਸ੍ਰੀ ਮਾਤਾ ਜੀ ਕੀ ਖੁਸੀ ਵਾਚਣੀ ਨਾਇਕੁ ਹਰਦਾਸੁ ਸਰਬਤ ਸੰਗਤ ਧੀਰ ਬਸੀਆਂ ਕੀ ਸ੍ਰੀ ਗੁਰੂ ਜੀ ਤੁਸਾਡੀ ਰਖੈਗਾ ਏਥੈ ਸ੍ਰੀ ਗੁਰੂ ਜੀ ਕੈ ਦਰ ਸਰਬ ਸੁਖੁ ਹੈ ਸ੍ਰੀ ਗੁਰੂ ਜੀ ਸਰਬਤ ਸੰਗਤ ਨੋ ਸੁਖਾਲਿਆ ਰਖੈਂ ਨਾਇਕ ਜੀ ਤੁਸਾਡੀ ਅਰਦਾਸ ਆਈ ਚਿਰੁ ਹੋਇਆ ਹੈ ਹੁਣ ਮੇਵੜੇ ਭੇਜੇ ਹਨਿ ਕਾਰ ਭੇਟ ਸੁਖ ਮੰਨਤ ਬੋਲਿਆ ਚਲਿਆ ਸਰਬਤ ਜੀਆ ਦਾ ਦੇਣਾ ਜੋ ਅਰਦਾਸ ਲੋਚ ਕੈ ਦੇਹੁਗੇ ਸੋ ਹਜੂਰਿ ਆਇ ਪਹੁਚੁਗੁ ਸਰਬਤ ਸੰਗਤ ਕਾ ਬਾਧਾ ਹੋਵੈਗਾ ਸ੍ਰੀ ਗੁਰੂ ਜੀ ਸਰਬਤ...

# ਗੁਰੂ ਗੋਬਿੰਦ ਸਿੰਘ ਜੀ

## ੧
## ਦਸਵੇਂ ਗੁਰੂ ਗੋਬਿੰਦ ਸਿੰਘ ਜੀ ਵਲੋਂ ਸੰਗਤਿ ਢਾਕਾ ਚਟਗਾਂਵ ਆਦਿ ਜੋਗੁ

"...ਹੱਛਾ ਹਾਥੀ ਜੰਗੀ ਭੇਜਣਾ..."

ੴ ਸਤਿਗੁਰੂ

ਸਿਰੀ ਗੁਰੂ ਜੀਉ ਦੀ ਆਗਿਆ ਹੈ ਭਾਈ ਹੁਲਾਸ ਚੰਦ ਬਖਸ਼ੀਸ਼ ਚੰਦ ਸਰਬਤ ਸੰਗਤ ਢਾਕੇ ਕੀ ਸੰਗਤ ਚਟਗਾਵ ਕੀ ਸੰਗਤ ਸੋਨਦੀਪ ਕੀ ਸੰਗਤ ਸਿਲਹਟ ਕੀ ਸਰਬਤ ਸੰਗਤ ਗੁਰੂ ਰਖੈਗਾ ਹਛਾ ਹਾਥੀ ਜੰਗੀ ਭੇਜਣਾ ਅਵਲ ਸੰਗਤ ਨਿਹਾਲ ਹੋਈ ਸੰਗਤ ਦੇ ਰੁਜਗਾਰ ਵਿਚ ਗੁਰੂ ਬਰਕਤ ਕਰੈਗਾ ਸੰਗਤ ਨਿਹਾਲ ਹੋਈ ਜੋ ਸਿਖ ਕਵਡੀ ਪਾਵੇਗਾ ਸੋ ਨਿਹਾਲ ਹੋਗੁ ਸੰਗਤ ਕੀ ਗੁਰੂ ਬਹੁੜੀ ਕਰੈਗਾ

(ਸੰਗਤ ਗੁਰਦੁਆਰਾ ਢਾਕਾ– 'ਕੌਮੀ ਦਰਦ', ੨੭ ਦਸੰਬਰ ੧੯੩੦)

## ੨
# ਦਸਵੇਂ ਗੁਰੂ ਗੋਬਿੰਦ ਸਿੰਘ ਜੀ ਵਲੋਂ ਸੰਗਤਿ ਢਾਕੇ ਕੀ ਲਸ਼ਕਰ ਕੀ ਆਦਿ ਜੋਗੁ

"...ਕਾਰ ਭੇਟ ਮੰਨਤ ਕਪੜਾ ਹਥਿਆਰ ਢਾਲ ਜੋ ਗੁਰੂ ਕੇ ਨਵਿਤ ਕੀ ਕਵਡੀ ਹੋਵੈ ਸੋ ਭਾਈ ਹੁਲਾਸ ਚੰਦ ਨੋ ਦੇਣੀ..."

ੴ ਸਤਿਗੁਰੂ

ਸਿਰੀ ਗੁਰੂ ਜੀਉ ਦੀ ਆਗਿਆ ਹੈ ਭਾਈ ਹੁਲਾਸ ਚੰਦ ਭਾਈ ਬਖਸ਼ੀਸ਼ ਚੰਦ ਭਾਈ ਬੁਲਾਕੀ ਦਾਸ ਸੇਵਕ ਮਿਹਰਚੰਦ ਕਾਸੀ ਰਾਮ ਲਾਲ ਚੰਦ ਦਾਨੀਰਾਇ ਬਾਬੂ ਰਾਇ ਮਹੇਸ ਦਾਸ ਬਿੰਦਰਾਬਨ ਸਰਬਤ ਸੰਗਤ ਢਾਕੇ ਕੀ ਸੰਗਤ ਲਸ਼ਕਰ ਕੀ ਚਟਗਾਵ ਕੀ ਸੋਨਦੀਪ ਕੀ ਸੰਗਤ ਸਿਲਹਟ ਕੀ ਸਰਬਤ ਸੰਗਤ ਗੁਰੂ ਰਖੈਗਾ ਜਿਨ ਸਿਖ ਵਾਹਗੁਰੂ ਕੀਤਾ ਹੈ ਤਿਸਨੋ ਹੁਕਮੁ ਹੈ ਕਾਰ ਭੇਟ ਮਨਤ ਅਰਦਾਸ ਕਪੜਾ ਹਥਿਆਰ ਢਾਲ ਜੋ ਗੁਰੂ ਕੇ ਨਵਿਤ ਕੀ ਕਵਡੀ ਹੋਵੈ ਸੋ ਭਾਈ ਹੁਲਾਸ ਚੰਦ ਨੋ ਦੇਣੀ ਹੋਰਸੋ ਨੋ ਨਾਹੀ ਦੇਣੀ ਸੰਗਤ ਮੇਰੇ ਹੁਕਮ ਨਾਲ ਕੰਮੁ ਹੈ ਭਾਈ ਹੁਲਾਸ ਚੰਦ ਸੰਗਤ ਕਾਰ ਭੇਟ ਲੈ ਕੈ ਦੀਵਾਲੀ ਨੋ ਦਰਸਨ ਆਵਣਾ ਜੋ ਸਿਖ ਦਰਸਨ ਆਵਗੁ ਤਿਸਦੇ ਕਦਮ ਥਾਇ ਪਉਨਗੇ ਭਾਈ ਗਿਰਧਰ ਲਾਲ ਗੁਰੂ ਪਾਸ ਗਇਆ ਹੈ ਭਾਈ ਮਿਹਰ ਚੰਦ ਤੈਂ ਜੀ ਵਿਚ ਕੁਛ ਨਹੀਂ ਕਰਣਾ ਤੇਰੇ ਸਿਰ ਉਪਰ ਗੁਰੂ ਹੈ ਨਿਹਾਲ ਹੋਏ ਤੁਲਾ ਰਾਮ ਦਾ ਦੋਹਤਾ ਲੈ ਆਵਣਾ ਜੋ ਸਿਖੁ ਆਵਗੁ ਸੋ ਨਿਹਾਲ ਹੋਗੁ ਸੰਗਤ ਕੇ ਰੁਜਗਾਰ ਵਿਚ ਗੁਰੂ ਬਰਕਤ ਕਰੈਗਾ ਸੰਗਤ ਨਿਹਾਲੁ ਹੋਈ ਸੰਗਤ ਕੇ ਮਨੋਰਥ ਗੁਰੂ ਪੂਰੇ ਕਰੈਗਾ ਗਿਰਦ ਨਿਵਾਹੀ ਦੀ ਸੰਗਤ ਲੈ ਆਵਣੀ ਕਪੜਾ ਚੀਰੇ ਢਾਲਾਂ ਲੈ ਕੇ ਆਵਣਾ ਸੰਗਤ ਨਿਹਾਲ ਹੋਈ ਜੋ ਸਿਖ ਕਵਡੀ ਲਾਵੈਗਾ ਸੋ ਨਿਹਾਲੁ ਹੋਗੁ ਖਾਸੀ ਪੁਸਾਕ ਲੈ ਆਵਣੀ ਕਪੜੇ ਦੀ ਫਰਮਾਇਸ ਦੇਗੁ ਤਿਸਦੇ ਰੁਜਗਾਰ ਵਿਚ ਬਰਕਤ ਹੋਵੈਗੀ ਸੰਗਤੀਏ ਦੇ ਮੁਹਿ ਨਾਹੀ ਲੱਗਣਾ ਸੰਗਤ ਕੇ ਰੁਜਗਾਰ ਵਿਚ ਗੁਰੂ ਬਰਕਤ ਕਰੈਗਾ ਸੰਗਤ ਨਿਹਾਲ ਹੋਈ ਸੰਗਤ ਕੀ ਬਾਹੁੜੀ ਗੁਰੂ ਕਰੈਗਾ ਸੰਗਤ ਕੇ ਸਭ ਮਨੋਰਥ ਗੁਰੂ ਪੂਰੇ ਕਰੈਗਾ ਖਸਮਾਨਾ ਹੋਵੈਗਾ ਖੁਸੀ ਹੋਈ ਹੈ

(ਸੰਗਤਿ ਗੁਰਦੁਆਰਾ ਢਾਕਾ)

# ੩

# ਦਸਵੇਂ ਗੁਰੂ ਗੋਬਿੰਦ ਸਿੰਘ ਜੀ ਵਲੋਂ ਭਾਈ ਸੰਗਤੀਆ ਜੋਗੁ

(ਫਗਣ ਸੁਦੀ ੫, ਸੰਮਤ ੧੭੫੦, ੧੯ ਫਰਵਰੀ ੧੬੯੪)

"...ਸੰਗਤਿ ਬਿਸੋਏ ਨੋ ਦਰਸਨਿ ਆਵਣਾ...

ਇਕ ਤੁਪਕ ਸਾਜ ਸੁਧਾ ਲੈ ਆਵਣਾ..."



੧ੳ ਸਤਿਗੁਰੂ

ਸ੍ਰੀ ਸਤਿਗੁਰੂ ਜੀਉ ਕੀ ਆਗਿਆ ਹੈ ਭਾਈ ਸੰਗਤੀਆ ਬਾਲਾ ਸਰਬਤਿ ਸੰਗਤਿ ਗੁਰੂ ਰਖੈਗਾ [illegible]

[illegible]

ਇਕੁ ਤੁਪਕ ਸਾਜ ਸੁਧਾ ਲੈ ਆਵਣਾ

ਮਿਤੀ ਫਗਣ ਸੁਦੀ ੫ ਸੰਮਤੁ ੧੭੫੦ ਪੰਜਾਹ।

[illegible]

(ਗੁ. ਅਹੀਆ ਗੰਜ ਲਖਨਊ)

## ਹੁਕਮਨਾਮਾ ਪਾਤਸ਼ਾਹੀ ੧੦

ਫਗਣ ਸੁਦੀ ੫, ਸੰਮਤ ੧੭੫੦ ਬਿ.

੧੯ ਫਰਵਰੀ, ੧੬੯੪ ਈ.

(ਗੁਰੂ ਜੀ ਦੀ ਲਿਖਤ)

ਇਕ ਤੁਪਕ

੧ੴ ਗੁਰੂ ਸਤ

ਭਾਈ ਸੰਗਤੀਆ ਕਾਰ ਸੰਗਤ ਲੈ ਆਵਣਾ ਖੁਸੀ ਹੈ

(ਲਿਖਾਰੀ ਦੀ ਲਿਖਤ)

੧ੴ ਗੁਰੂ ਸਤ

ਸਿਰੀ ਸਤਿਗੁਰੂ ਜੀਉ ਕੀ ਆਗਿਆ ਹੈ ਭਾਈ ਸੰਗਤੀਆ ਬਾਲਾ ਸਰਬਤਿ ਸੰਗਤਿ ਗੁਰੂ ਰਖੈਗਾ ਸੰਗਤਿ ਗੁਰੂ ਗੁਰੂ ਜਪਣਾ ਜਨਮ ਸਉਰੇਗਾ ਕਾਰ ਲੈ ਕੇ ਸੰਗਤਿ ਬਿਸੋਏ ਨੋ ਦਰਸਨਿ ਆਵਣਾ ਜੋ ਆਵੈਗਾ ਸੋ ਨਿਹਚਲੁ ਹੋਵਗੁ ੧ ਇਕੁ ਤੁਪਕ ਸਾਜ਼ ਸੁਧਾ ਲੈ ਆਵਣਾ।

ਮਿਤੀ ਫਗਣ ਸੁਦੀ ੫ ਸੰਮਤ ੧੭੫੦ ਪੰਜਾਹਾ

# ੪

# ਦਸਵੇਂ ਗੁਰੂ ਗੋਬਿੰਦ ਸਿੰਘ ਜੀ ਵਲੋਂ ਭਾਈ ਤਲੋਕਾ ਭਾਈ ਰਾਮਾ ਜੋਗੁ

(ਭਾਦੋਂ ੨ ਸੰਮਤ ੧੭੫੩ ਬਿ., ੨ ਅਗਸਤ ੧੬੯੬ ਈ.)

"...ਤੁਧ ਜਮੀਅਤ ਲੈ ਕੇ ਅਸਾਡੇ ਹਜੂਰ ਆਵਣਾ ਤੇਰਾ ਘਰੁ ਮੇਰਾ ਅਸੈ..."



(ਬੁਰਜ ਬਾਬਾ ਆਲਾ ਸਿੰਘ, ਕਿਲ੍ਹਾ ਮੁਬਾਰਿਕ, ਪਟਿਆਲਾ)

(ਹੁਕਮਨਾਮਾ ਪਾਤਸ਼ਾਹੀ ੧੦)

ਭਾਦੋਂ ੨, ਸੰਮਤ ੧੬੫੩ ਬਿ.

੨ ਅਗਸਤ, ੧੬੯੬ ਈ.

(ਗੁਰੂ ਜੀ ਦੀ ਲਿਖਤ)

ੴ ਸਤਿਗੁਰ ਜੀ।

ਭਾਈ ਤਲੋਕਾ ਭਾਈ ਰਾਮਾ ਸੰਗਤ ਗੁਰੂ ਰਖੈਗਾ ਤੁਸਾਂ ਅਸਵਾਰ ਲੈ ਕੇ ਆਵਣਾ ਜ਼ਰੂਰ ਆਵਣਾ ਤੇਰੇ ਉਤੈ ਭਾਰੀ ਮੇਹਰਵਾਨਗੀ ਅਸੈ ਤੈਂ ਆਵਣਾ 1 ਜੋੜਾ ਰਖਾਵਣਾ

(ਲਿਖਾਰੀ ਦੀ ਲਿਖਤ)

ੴ ਸਤਿਗੁਰੂ ਜੀ

ਸਿਰੀ ਗੁਰੂ ਜੀਉ ਕੀ ਆਗਿਆ ਹੈ ਭਾਈ ਤਲੋਕਾ ਭਾਈ ਰਾਮਾ ਸਰਬਤ ਸੰਗਤ ਗੁਰੂ ਰਖੈਗਾ ਤੁਧੁ ਜਮੀਅਤ ਲੈ ਕੇ ਅਸਾਡੇ ਹਜੂਰ ਆਵਣਾ ਮੇਰੀ ਤੇਰੇ ਉਪਰਿ ਬਹੁਤੁ ਖੁਸੀ ਹੈ ਤੇਰਾ ਘਰੁ ਮੇਰਾ ਹੈ ਤੁਧੁ ਹੁਕਮੁ ਦੇਖਦਿਆਂ ਹੀ ਛੇਤੀ ਅਸਾਡੇ ਹਜੂਰ ਆਵਣਾ ਤੇਰਾ

ਘਰੁ ਮੇਰਾ ਅਸੈ ਤੁਧੁ ਸਿਤਾਬੀ ਹੁਕਮੁ ਦੇਖਦਿਆਂ ਹੀ ਆਵਣਾ ਤੁਸਾਂ ਅਸਵਾਰ ਲੈ ਕੇ ਆਵਣਾ ਜ਼ਰੂਰ ਆਵਣਾ ਤੇਰੇ ਉਤੈ ਅਸਾਡੀ ਖਰੀ ਮਿਹਰਵਾਨਗੀ ਅਸੈ ਤੈ ਆਵਣਾ ਇਕ 1 ਜੋੜਾ ਭੇਜਾ ਹੈ ਰਖਾਵਣਾ ਭਾਦੋਂ 2 ਸੰਮਤ 53

## ੫

# ਦਸਵੇਂ ਗੁਰੂ ਗੋਬਿੰਦ ਸਿੰਘ ਵਲੋਂ ਸੰਗਤਿ ਰੂਪੇ ਕੀ ਜੋਗੁ

(ਭਾਦੋਂ ੨, ਸੰਮਤ ੧੭੫੩ ਬਿ. ੨ ਅਗਸਤ ੧੬੯੬ ਈ.)

"...ਅਸਵਾਰ ਪਿਆਦੇ ਬੰਦੂਕੀ ਜਮੀਅਤ ਲੈ ਕੇ ਤੁਸਾਂ ਆਵਣਾ
ਮੇਰੀ ਬਹੁਤ ਖੁਸੀ ਹੈ...ਸਿਤਾਬੀ ਆਵਣਾ....



(ਪਿੰਡ ਭਾਈ ਰੂਪੇ ਵਿਚ)

(ਹੁਕਮਨਾਮਾ ਪਾਤਸ਼ਾਹੀ ੧੦)

ਭਾਦੋਂ ੨, ਸੰਮਤ ੧੭੫੩ ਬਿ.

੨ ਅਗਸਤ, ੧੬੯੬ ਈ.

(ਗੁਰੂ ਜੀ ਦੀ ਲਿਖਤ)

(ਭਾਈ) ਸੁਖੀਆ ਗੁਰੂ ਰਖੈਗਾ ਤੁਸਾ ਹਜੂਰ ਆਵਣਾ (ਤੇਰਾ) ਘਰ ਅਸਾਡਾ ਹੈ।

੧ ਇਕੁ ਊਠ ਲੈ ਆਵਣਾ ਤੁਸਾ ਜ਼ਰੂਰ ਆਵਣਾ

ਭਾਈ ਰੂਪੇ ਦਾ ਘਰੁ ਮੇਰਾ ਹੈ ਮੇਰੀ ਖੁਸੀ ਹੈ ਸਤਰਾਂ ੧੦

(ਲਿਖਾਰੀ ਦੀ ਲਿਖਤ)

ੴ ਸਤਿਗੁਰੂ ਜੀ

ਸਿਰੀ ਗੁਰੂ ਜੀਉ ਕੀ ਆਗਿਆ ਹੈ ਭਾਈ ਸੁਖੀਆ ਸਰਬਤ ਸੰਗਤਿ ਰੂਪੇ ਕੀ ਗੁਰੂ ਰਖੈਗਾ ਸੰਗਤਿ ਗੁਰੂ ਗੁਰੂ ਜਪਣਾ ਜਨਮੁ ਸਉਰੈਗਾ ਅਸਵਾਰ ਪਿਆਦੇ ਬੰਦੂਕੀ ਜਮੀਅਤਿ ਲੈ ਕੈ ਤੁਸਾ ਆਵਣਾ ਮੇਰੀ ਬਹੁਤੁ ਖੁਸੀ ਹੈ ਜੋ ਆਵਗੁ ਸੋ ਨਿਹਾਲੁ ਹੋਗੁ ਹੁਕਮੁ ਦੇਖਦੇ ਹੀ ਸਿਤਾਬੀ ਆਵਣਾ ਗੁਰੂ ਸੰਗਤ ਕੀ ਬਾਹੁੜੀ ਕਰੈਗਾ ਗੁਰੂ ਸੰਗਤ ਕੇ ਸਭ ਮਨੋਰਥ ਪੂਰੇ ਕਰੈਗਾ ਸੰਗਤਿ ਨਿਹਾਲ ਹੋਈ।

# ੬

# ਦਸਵੇਂ ਪਾਤਿਸ਼ਾਹ ਗੁਰੂ ਗੋਬਿੰਦ ਸਿੰਘ ਜੀ ਵਲੋਂ ਸੰਗਤਿ ਸ਼ਾਹਜ਼ਾਦੇ ਅਜ਼ੀਮੁੱਦੀਨ ਦੇ ਲਸ਼ਕਰ ਕੀ ਦੇ ਨਾਮ

(ਸਾਵਣ ੨੪, ਸੰਮਤ ੧੭੫੫ ਬਿ., ੨੪ ਜੁਲਾਈ ੧੬੯੮)

"...ਭਾਈ ਮੁਹਕਮ ਸਿੰਘ ਜੀ ਭਾਈ ਸਤੀ ਦਾਸ...੧੦੦ ਸਉ ਤੋਲਾ ਸੋਨਾ ਫੁਰਮਾਇਸ਼ ਕਾ ਕਰਿ ਭੇਜਣਾ...ਤੁਸਾਡਾ ਘਰੁ ਮੇਰਾ ਅਸੈ..."



(ਉਚਲਾ ਪਿੰਡ (ਜ਼ਿਲ੍ਹਾ ਪੂਰਨਿਆਂ ਦੇ ਗੁਰਦੁਆਰੇ)

(ਹੁਕਮਨਾਮਾ ਪਾਤਸ਼ਾਹੀ ੧੦)

ਸਾਵਣ ੨੪, ਸੰਮਤ ੧੭੫੫ ਬਿ.,

੨੪ ਜੁਲਾਈ, ੧੬੯੮ ਈ.

(ਗੁਰੂ ਜੀ ਦੀ ਲਿਖਤ)

ੴ ਸਤਿਗੁਰੂ ਜੀ

ਭਾਈ ਮੁਹਕਮ ਸਿੰਘ ਜੀ ਸਤੀ ਦਾਸ ਸਰਬਤ ਸੰਗਤੁ ਸ਼ਹਜ਼ਾਦਾ ਅਜ਼ੀਮੁਦੀਨ ਦੇ ਲਸ਼ਕਰ ਦੀ ਗੁਰੂ ਰਖੇਗਾ ੧੦੦) ਸਉ ਤੋਲੇ ਸੋਨਾ ਫਰਮਾਇਸ ਕਰ ਭੇਜਣਾ ਗੁਰੂ ਸੰਗਤ ਕੇ ਰੁਜਗਾਰ ਅੰਦਰ ਬਰਕਤ ਕਰੈਗਾ।

(ਲਿਖਾਰੀ ਦੀ ਲਿਖਤ)

ੴ ਸਤਿ ਗੁਰੂ ਜੀ

ਸਿਰੀ ਗੁਰੂ ਜੀ ਕੀ ਆਗਿਆ ਹੈ ਭਾਈ ਮੁਹਕਮ ਸਿੰਘ ਜੀ ਭਾਈ ਸਤੀ ਦਾਸ ਸਰਬਤ ਸੰਗਤਿ ਸਹਜਾਦੇ ਅਜ਼ੀਮ ਦੇ ਲਸ਼ਕਰ ਕੀ ਗੁਰੂ ਰਖੈਗਾ ਗੁਰੂ ਗੁਰੂ ਜਪਣਾ ਜਨਮੁ ਸਉਰੇਗਾ ੧੦੦) ਸਉ ਤੋਲਾ ਫੁਰਮਾਇਸ ਕਾ ਕਰਿ ਭੇਜਣਾ ਸਰਬਤ ਸੰਗਤਿ ਸਹਜਾਦੇ ਅਜੀਮ ਕੇ ਲਸ਼ਕਰ ਦੀ ਨੋ ਮੇਰਾ ਹੁਕਮੁ ਹੈ ਜੋ ਸਿਖੁ ਸੋਨੇ ਦੀ ਫੁਰਮਾਇਸ ਦੇਗੁ ਸੋ ਨਿਹਾਲੁ ਹੋਗੁ ਗੁਰੂ ਤਿਸਕੀ ਬਾਹੁੜੀ ਕਰੇਗਾ ਗੁਰੂ ਸੰਗਤਿ ਦੇ ਰੁਜਗਾਰ ਅੰਦਰ ਬਰਕਤ ਕਰੇਗਾ ਮੇਰੀ ਬਹੁਤੁ ਖੁਸੀ ਅਸੈ ਸੰਗਤਿ ਨਿਹਾਲੁ ਹੋਈ ਗੁਰੂ ਸੰਗਤਿ ਕੇ ਸਭ ਮਨੋਰਥ ਪੂਰੇ ਕਰੇਗਾ ਤੁਸਾਡਾ ਘਰੁ ਮੇਰਾ ਅਸੈ

ਮਿਤੀ ਸਾਵਣ ੨੪ ਸੰਮਤ ੧੭੫੫ ਸਤਰਾਂ ਅਠ ੮

## ੭

# ਦਸਵੇਂ ਗੁਰੂ ਗੋਬਿੰਦ ਸਿੰਘ ਜੀ ਵਲੋਂ ਸੰਗਤਿ ਪਟਣ ਫ਼ਰੀਦ ਕੇ ਕੀ ਜੋਗੁ

(ਫਾਗੋ ੪ ਸੰਮਤ ੧੭੫੬, ੧ ਫਰਵਰੀ ੧੭੦੦ ਈ.)

"...ਸੰਗਤਿ ਮੇਰਾ ਖ਼ਾਲਸਾ ਹੈ ਗੁਰੂ ਕੇ ਨਿਵਿਤ ਕਾ ਹੋਵੈ ਸੋ ਵਿਸੋਏ ਨੂੰ ਹਜੂਰਿ ਲੈ ਕੇ ਦਰਸਨ ਆਵਣਾ...ਹੋਰਸ ਕਿਸੇ ਮਸੰਦ ਨੂੰ ਨਾਹੀ ਮੰਨਣਾ...."



ੴ ਸਤਿਗੁਰੂ ਜੀਉ

[illegible]

[illegible]

[illegible]

[illegible]

[illegible]

[illegible]

[illegible]

[illegible]

[illegible]

(ਸਿੱਖ ਰੈਫਰੈਂਸ ਲਾਇਬਰੇਰੀ ਅੰਮ੍ਰਿਤਸਰ ਵਿਚ)

(ਹੁਕਮਨਾਮਾ ਪਾਤਸ਼ਾਹੀ ੧੦)

ਫਗਣ ੪, ਸੰਮਤ ੧੭੫੬ ਬਿ.

੧ ਫ਼ਰਵਰੀ, ੧੭੦੦ ਈ.

(ਗੁਰੂ ਜੀ ਦਾ ਨੀਸ਼ਾਣੁ ਅਤੇ ਲਿਖਤ)

੨ ਤਿਲੇਦਾਰ ੧ ਸਾਦੀ ੬੦੮

(ਲਿਖਾਰੀ ਦੀ ਲਿਖਤ)

ੴ ਸਤਿਗੁਰੂ ਜੀਉ

ਸਿਰੀ ਗੁਰੂ ਜੀਉ ਦੀ ਆਗਿਆ ਹੈ ਸਰਬਤ ਸੰਗਤਿ ਪਟਣ ਫਰੀਦ ਕੇ ਕੀ ਗੁਰੂ ਰਖੈਗਾ ਸੰਗਤਿ ਗੁਰੂ ਗੁਰੂ ਜਪਣਾ ਜਨਮੁ ਸਉਰੈਗਾ ਡਿਉਢੁ ਤੋਲੇ ਸੋਨੇ ਕੀ ਫੁਮਾਇਸਿ ਰੁਪਈਏ ਉਨੀ ਸਵਾ ੧੯।) ਸੰਤੋਖੇ ਮੇਵੜੇ ਹਥਿ ਮਿਤੀ ਮਾਹੋ ੬ ਸੰਮਤੁ ੧੭੫੬ ਹਜੂਰਿ ਪਹੁਤੇ ਖੁਸੀ ਹੋਈ ਨਿਹਾਲੁ ਹੋਏ ਸੰਗਤਿ ਮੇਰਾ ਖਾਲਸਾ ਹੈ ਗੁਰੂ ਕੇ ਨਿਵਤ ਕਾ ਹੋਵੈ ਸੋ ਵਿਸੋਏ ਨੁ ਹਜੂਰਿ ਲੈ ਕੇ ਦਰਸਨ ਆਵਣਾ ਮੇਰੀ ਖੁਸੀ ਹੈ ਆਵਗੁ ਸੋ ਨਿਹਾਲੁ ਹੋਗੁ ਹੋਰਸ ਕਿਸੇ ਮਸੰਦ ਨੂੰ ਨਾਹੀ ਮੰਨਣਾ ੩ ਤ੍ਰੈ ਪਗਾਂ ਸਿਰਪਾਉ ਭੇਜੇ ਹੈਨਿ ਰਖਾਵਣੇ ਸੰਗਤਿ ਕੇ ਮਨੋਰਥ ਗੁਰੂ ਪੂਰੇ ਕਰੇਗਾ ਮਿਤੀ ਫਾਗੋ ੪ ਸੰਮਤੁ ੧੭੫੬ ਸਤਰਾਂ ੧੦

## ੮

# ਦਸਵੇਂ ਗੁਰੂ ਗੋਬਿੰਦ ਸਿੰਘ ਜੀ ਵਲੋਂ ਭਾਈ ਮਿਹਰ ਚੰਦ ਪੇਸ਼ਕਾਰ ਜੋਗੁ

(ਫਗਣ ੧੦, ੧੭੫੮ ਬਿ., ੬ ਫਰਵਰੀ ੧੭੦੨ ਈ.)

"...ਪੇਸ਼ਕਾਰ ਖੁਫੀਏ ਨਵੀਸ ਕਾ ਮੇਰਾ ਖਾਲਸਾ ਹੈ...ਰੁਪਏ ੨੫) ਪੰਜੀਹ ਫੁਰਮਾਇਸ ਲਿਖੀ ਹੈ...ਸਿਤਾਬੀ ਹੁੰਡੀ ਕਰਾਇ ਭੇਜਣੀ...ਅਰੁ ਹਥੀਆਰ ਬੰਨ ਕੈ ਦਰਸਨਿ ਆਵਣਾ..."

(ਗੁ. ਅਹੀਆ ਗੰਜ, ਲਖਨਊ)

(ਹੁਕਮਨਾਮਾ ਪਾਤਸ਼ਾਹੀ ੧੦)

ਫਗਣ ੧੦ ਸੰਮਤ ੧੭੫੮ ਬਿ.

੬ ਫਰਵਰੀ ੧੭੦੨ ਈ.

(ਗੁਰੂ ਜੀ ਦਾ ਨਿਸ਼ਾਣ ਅਤੇ ਲਿਖਤ)

(ਲਿਖਾਰੀ ਦੀ ਲਿਖਤ)

ੴ ਸਤਿਗੁਰੂ ਜੀਉ

ਸਿਰੀ ਗੁਰੂ ਜੀ ਦੀ ਆਗਿਆ ਹੈ ਭਾਈ ਮਿਹਰਚੰਦੁ ਪੇਸ਼ਕਾਰ ਖੁਫੀਏ ਨਵੀਸ ਕਾ ਮੇਰਾ ਖਾਲਸਾ ਹੈ ਗੁਰੂ ਰਖੈਗਾ ਗੁਰੂ ਗੁਰੂ ਜਪਣਾ ਜਨਮੁ ਸਉਰੈਗਾ ਰੁਪਯੇ ੨੫) ਪੰਜੀ ਫੁਰਮਾਇਸਿ ਲਿਖੀ ਹੈ ਹੁਕਮੁ ਦੇਖਦੇ ਸਿਤਾਬੀ ਹੁੰਡੀ ਕਰਾਇ ਭੇਜਣੀ ਖਸਮਾਨਾ ਹੋਗੁ ਬਾਹੁੜੀ ਹੋਵੈਗੀ ਮਸੰਦ ਅਰੁ ਮਸੰਦੀਏ ਨੋ ਨਾਹੀ ਮਿਲਣਾ ਜੋ ਕਿਛੁ ਗੁਰੂ ਕੇ ਨਵਿਤ ਕਾ ਹੋਵੈ ਸੋ ਹਜੂਰਿ ਪਹੁਚਾਵਣਾ ਨਿਹਾਲੁ ਹੋਵਉਗੇ ਜੋ ਸਿਖੁ ਮਿਲੈ ਸੋ ਮੇਲ ਲੈਵਣਾ ਮੇਰੀ ਖੁਸੀ ਹੈ ਦਿਕਤਿ ਨਾਹੀ ਕਰਣੀ ਅਰੁ ਹਥਿਆਰ ਬੰਨ ਕੈ ਦਰਸਿਨ ਆਵਣਾ ਜੋ ਸਿਖੁ ਦਰਸਨ ਆਵਗੁ ਤਿਸ ਦੀ ਘਾਲ ਥਾਇ ਪਵੈਗੀ ਮਿਤੀ ਫਾਗੋ ੧੦ ਸੰਮਤੁ ੧੭੫੮ ਸਤਰਾਂ ੯ ਜੋ ਕਿਛੁ ਗੁਰੂ ਕੇ ਨਮਿਤ ਕਾ ਹੋਵੈ ਸੋ ਹਜੂਰਿ ਹੁੰਡੀ ਕਰਾਇ ਭੇਜਣੀ ਸਤਰਾਂ ਦਸ ੧੦

# ੬

# ਦਸਵੇਂ ਗੁਰੂ ਗੋਬਿੰਦ ਸਿੰਘ ਜੀ ਵਲੋਂ ਭਾਈ ਮਿਹਰ ਚੰਦ ਧਰਮ ਚੰਦ ਜੋਗ

(ਫੱਗਣ ੧੦, ੧੭੫੮ ਬਿ., ੬ ਫਰਵਰੀ ੧੭੦੨ ਈ.)

"ਤੁਸੀ ਮੇਰਾ ਖਾਲਸਾ ਹੋ ਇਕੁ ਸਉ ਇਕੁ ੧੦੧ ਰੁਪਯਾ ਹਾਥੀ ਦੀ ਫੁਰਮਾਇਸ਼ਿ...
ਸਿਤਾਬੀ ਹੁੰਡੀ ਕਰਾਇ ਭੇਜਣੀ... ਮਸੰਦ ਮਸੰਦੀਏ
ਨਾਲਿ ਨਾਹੀ ਮਿਲਣਾ ਨਾਹੀ ਮੰਨਣਾ ..."



੧ੴ ਸਤਿਗੁਰੂ ਜੀ

(ਸ੍ਰੀ ਹਰਿਮੰਦਰ ਸਾਹਿਬ ਪਟਣਾ ਵਿਚ)

(ਹੁਕਮਨਾਮਾ ਪਾਤਸ਼ਾਹੀ ੧੦)

ਫੱਗਣ ੧੦, ਸੰਮਤ ੧੭੫੮ ਬਿ.

੬ ਫਰਵਰੀ ੧੭੦੨ ਈ.

(ਨਿਸ਼ਾਨ ਗੁਰੂ ਸਾਹਿਬ)

(ਲਿਖਾਰੀ ਦੀ ਲਿਖਤ)

ੴ ਸਤਿਗੁਰੁ ਜੀ

ਸਿਰੀ ਗੁਰੂ ਜੀ ਦੀ ਆਗਿਆ ਹੈ ਭਾਈ ਮਿਹਰ ਚੰਦੁ ਧਰਮ ਚੰਦੁ ਕਰਮ ਚੰਦੁ ਗੁਰੂ ਰਖੇਗਾ ਗੁਰੂ ਗੁਰੂ ਜਪਣਾ ਜਨਮੁ ਸਉਰੇਗਾ ਤੁਸੀ ਮੇਰਾ ਖਾਲਸਾ ਹੋ ਇਕੁ ਸਉ ਇਕ ੧੦੧) ਰੁਪਯਾ ਹਾਥੀ ਦੀ ਫੁਰਮਾਇਸਿ ਹੁਕਮੁ ਦੇਖਦੇ ਹੀ ਸਿਤਾਬੀ ਹੁੰਡੀ ਕਰਾਇ ਭੇਜਣੀ ਅਰੁ ਹੋਰੁ ਜੋ ਕਿਛੁ ਗੁਰੂ ਕੇ ਨਵਿਤ ਕਾ ਹੋਵੈ ਸੋ ਆਪੇ ਲੈ ਆਵਣਾ ਹਥਿਆਰ ਬੰਨਿ ਕੇ ਦਰਸਨਿ ਆਵਗੁ ਸੋ ਨਿਹਾਲ ਹੋਗੁ ਉਸ ਦੀ ਘਾਲਿ ਥਾਇ ਪਵਗੁ ਗੁਰੂ ਨਾਲਿ ਰਹਗੁ ਗੁਰੂ ਕੇ ਨਵਿਤ ਕਾ ਹੋਵੈ ਸੋ ਹੋਰਸ ਕਿਸੇ ਨੋ ਨਾਹੀ ਦੇਣਾ ਅਰੁ ਮਸੰਦ ਮਸੰਦੀਏ ਨਾਲਿ ਨਾਹੀ ਮਿਲਣਾ ਨਾਹੀ ਮੰਨਣਾ ਜੋ ਸਿਖੁ ਮਿਲੈ ਸੋ ਮੇਲਿ ਲੈਣਾ ਵਧੀਕ ਦਿਕਤਿ ਨਾਹੀ ਕਰਣੀ ਮੇਰਾ ਹੁਕਮੁ ਹੈ ਸੰਗਤਿ ਸੰਮਤੁ ੧੭੫੮ ਮਿਤੀ ਫਾਗੋ ੧੦ ਸਤਰਾਂ ਅਠਿ ੮

## ੧੦

# ਦਸਵੇਂ ਗੁਰੂ ਗੋਬਿੰਦ ਸਿੰਘ ਜੀ ਵਲੋਂ ਸੰਗਤਿ ਚੋਲੇ (ਮਾਝੇ) ਦੀ ਜੋਗੁ

(ਚੇਤ ੬, ਸੰਮਤ ੧੭੬੨ ਬਿ., ੪ ਮਾਰਚ ੧੭੦੬ ਈ.)

"...ਰੁਪਯੇ ੨੦ ਬੀਹ ਹਜੂਰਿ ਭੇਜਣੇ ਪੈਸੋ ਸਿਖਾ ਨੋ ਖਰਚਣ ਨੋ ਚਾਹੀਦੇ ਹੈਨ...
ਜੋ ਸਿਖ ਹਥਿਆਰ ਬੰਨ੍ਹ ਕੇ ਹਜੂਰ ਆਵੈਗਾ ਨਿਹਾਲ ਹੋਗ..."



(ਨਉਸ਼ਹਰਾ ਪੱਨੂਆਂ ਵਿਚ)

(ਹੁਕਮਨਾਮਾ ਪਾਤਸ਼ਾਹੀ ੧੦)

ਚੇਤ ੬, ਸੰਮਤ ੧੭੬੨ ਬਿ.

੪ ਮਾਰਚ, ੧੭੦੬ ਈ.

(ਨਿਸ਼ਾਨ ਅਤੇ ਲਿਖਤ ਗੁਰੂ ਜੀ ਦੀ)

੧ ਗੁਰੂ

੨੦) ਖਰਚਣ ਨੋ ਸੰਗਤ ਤੁਸਾ ਹੁੰਡੀ ਕੋਟ ਉਪਰਿ ਕਰ ਭੇਜਣੀ ਹਜੂਰ ਇਕੁ ਆਦਮੀ ਨਾਲ ਕਰਿ

(ਲਿਖਾਰੀ ਦੀ ਲਿਖਤ)

੧ੴ ਵਾਹਗੁਰੂ ਜੀ ਦੀ ਫਤੇ ਹੈ

ਸਿਰੀ ਗੁਰੂ ਜੀ ਦੀ ਆਗਿਆ ਹੈ ਸਰਬਤ ਸੰਗਤ ਚੋਲ੍ਹੇ ਕੀ ਮੇਰਾ ਖ਼ਾਲਸਾ ਹੈ ਗੁਰੂ ਰਖੈਗਾ ਗੁਰੂ ਗੁਰੂ ਜਪਣਾ ਜਨਮ ਸਉਰੇਗਾ ੧) ਸੁਇਨਾ ਤੋਲਾ ਇਕ ਤਿਸਕੇ ਰੁਪਯੇ ੨੦) ਬੀਹ ਹਜੂਰ ਭੇਜਣੇ ਪੈਸੇ ਸਿਖਾ ਨੋ ਖਰਚਣ ਨੋ ਚਾਹੀਦੇ ਹੈਨ ਜੋ ਸਿਖ ਫੁਰਮਾਇਸ ਲੋਚ ਕੈ ਦੇਗ ਸੋ ਨਿਹਾਲ ਹੋਗ ਜੋ ਸਿਖ ਹਥਿਯਾਰ ਬੰਨਿ ਕੇ ਹਜੂਰ ਆਵਗ ਸੋ ਨਿਹਾਲ ਹੋਗ ਮਨੋਰਥ ਗੁਰੂ ਪੂਰੇ ਕਰੇਗਾ ਸੰਗਤ ਮੇਰੀ ਕੋਠੜੀ ਹੈ ਨਿਹਾਲ ਹੋਏ ਸੰਮਤ ੧੭੬੨ ਮਿਤੀ ਚੇਤੋਂ ੬ ਸਤਰਾਂ ੧੧

# ੧੧

# ਦਸਵੇਂ ਗੁਰੂ ਗੋਬਿੰਦ ਸਿੰਘ ਜੀ ਵਲੋਂ ਬੈਰਾੜਾਂ ਤੇ ਭਾਈ ਰੂਪੇ ਕੀ ਸੰਗਤਿ ਦੇ ਨਾਮ

(ਕਤਕ ੨੦, ਸੰਮਤ ੧੭੬੩ ਬਿ. ੨੧ ਅਕਤੂਬਰ ੧੭੦੬ ਈ.)

"...ਅਸਾਂ ਦਖਣ ਨੌ ਕੂਚ ਕੀਤਾ ਹੈ ਜਿਨਿ ਸਿਖ ਸਾਡੇ ਨਾਲ ਚਲਣਾ ਹੋਇ ਤਿਨਿ ਹੁਕਮੁ ਦੇਖਦਿਆ ਹਜੂਰਿ ਆਵਣਾ..."



(ਪਿੰਡ ਭਾਈ ਰੂਪਾ ਵਿਚ)

(ਹੁਕਮਨਾਮਾ ਪਾਤਸ਼ਾਹੀ ੧੦)

ਕਤਕ ੨੦, ਸੰਮਤ ੧੭੬੩ ਬਿ.

੨੧ ਅਕਤੂਬਰ ੧੭੦੬ ਈ.

(ਗੁਰੂ ਜੀ ਦੀ ਲਿਖਤ ਅਤੇ ਨਿਸ਼ਾਨ) ੪ ਬਲਦ ਭੇਜਣਾ

(ਲਿਖਾਰੀ ਦੀ ਲਿਖਤ)

੧ੴ ਸਿਰੀ ਸਤਿਗੁਰੂ ਜੀ

ਸਿਰੀ ਗੁਰੂ ਜੀ ਕੀ ਆਗਿਆ ਹੈ ਸਰਬਤਿ ਸੰਗਤਿ ਬੈਰਾੜਾਂ ਕੀ ਗੁਰੂ ਰਖੈਗਾ ਗੁਰੂ ਗੁਰੂ ਜਪਣਾ ਜਨਮੁ ਸਉਰੈਗਾ ਫੁਰਮਾਇਸ ਹੁਕਮੁ ਦੇਖਦਿਆ ਭੇਜਣੀ ੧ ਬੈਲੁ ਹਛਾ ਇਕੁ ਭਾਈ ਖਿਰਾਜੁ ਸਿੰਘ ੧ ਬੈਲੁ ਹਛਾ ਭਾਈ ਬੁਲਾਕੀ ਸਿੰਘ ੧ ਬੈਲੁ ਹਛਾ ਇਕੁ ਭਾਈ ਬਾਜ ਸਿੰਘ ੧ ਬੈਲੁ ਹਛਾ ਇਕੁ ਭਾਈ ਧਰਮ ਸਿੰਘ ਰੂਪੇ ਕਾ ਸਰਬਤਿ ਸੰਗਤਿ ਬੈਰਾੜਾਂ ਕੀ ਭਾਈ ਰੂਪੇ ਕੀ ਵਸਦੀ ਕੀ ਗੁਰੂ ਰਖੈਗਾ ੪ ਬੈਲ ਚਾਰ ਹਛੇ ਬਹਲਾ ਨੋ ਭੇਜਣੇ ਹੁਕਮੁ ਦੇਖਦਿਆ ਮੇਰੀ ਤੁਸਾ ਉਪਰਿ ਖੁਸੀ ਹੈ ਅਸਾ ਦਖਣ ਨੌ ਕੂਚੁ ਕੀਤਾ ਹੈ ਜਿਨਿ ਸਿਖ ਸਾਡੇ ਨਾਲਿ ਚਲਣਾ ਹੋਇ ਤਿਨਿ ਹੁਕਮੁ ਦੇਖਦਿਆ ਹਜੂਰਿ ਆਵਣਾ ਮੇਰੀ ਤੁਸਾ ਉਪਰਿ ਖੁਸੀ ਹੈ ਤੁਸਾਡੀ ਗੁਰੂ ਜੀ ਤੁਸਾਡੀ ਰਖੈਗਾ ਸੰਮਤੁ ੧੭੬੩ ਮਿਤੀ ਕਤਕੋ ੨੦ ਸਤਰਾਂ ੯

# ੧੨
# ਦਸਵੇਂ ਗੁਰੂ ਗੋਬਿੰਦ ਸਿੰਘ ਜੀ ਵਲੋਂ ਧਉਲ ਕੀ ਸੰਗਤਿ ਜੋਗੁ

(ਕਤਕ ੧, ੧੭੬੪ ਬਿ., ੨ ਅਕਤੂਬਰ ੧੭੦੭ ਈ.)

ਪਾਤਸ਼ਾਹ ਬਹਾਦੁਰ ਸ਼ਾਹ ਨਾਲ ਮੁਲਾਕਾਤ

"...ਅਸੀ ਭੀ ਥੋੜੇ ਹੀ ਦਿਨਾਂ ਨੂੰ ਆਵਤੇ...ਜਦਿ ਅਸੀ ਕਹਲੂਰ ਆਵਤੇ ਤਦਿ ਸੂਬਤਿ ਖਾਲਸੇ ਹਥਿਆਰ ਬੰਨ੍ਹ ਕੇ ਹਜੂਰਿ ਆਵਣਾ..."



(ਨਉਸ਼ਹਰਾ ਪੱਨੂਆਂ ਵਿਚ)

(ਹੁਕਮਨਾਮਾ ਪਾਤਸ਼ਾਹੀ ੧੦)

ਕਤਕ ੧, ਸੰਮਤ ੧੭੬੪ ਬਿ.

੨ ਅਕਤੂਬਰ ੧੭੦੭ ਈ.

(ਨਿਸ਼ਾਨ ਅਤੇ ਲਿਖਤ ਗੁਰੂ ਜੀ ਦੀ)

(ਲਿਖਾਰੀ ਦੀ ਲਿਖਤ)

੧ੴ ਸਤਿਗੁਰੂ ਜੀ

ਸ੍ਰਬਤਿ ਸੰਗਤਿ ਧਉਲ ਕੀ ਤੁਸੀ ਮੇਰਾ ਖਾਲਸਾ ਹੋ ਗੁਰੂ ਰਖੈਗਾ ਗੁਰੂ ਗੁਰੂ ਜਪਣਾ ਜਨਮ ਸਉਰੈਗਾ ਸ੍ਰਬ ਸੁਖ ਨਾਲ ਪਾਤਸਾਹ ਪਾਸਿ ਆਏ ਸਿਰੋਪਾਉ ਅਰੁ ਸਠਿ ਹਜਾਰ ਕੀ ਧੁਖਧੁਖੀ ਜੜਾਓ ਇਨਾਮੁ ਹੋਈ ਹੋਰ ਭੀ ਕੰਮੁ ਗੁਰੂ ਕਾ ਸਦਕਾ ਸਭ ਹੋਤੇ ਹੈ ਅਸੀ ਭੀ ਥੋੜੇ ਹੀ ਦਿਨਾਂ ਨੋ ਆਵਤੇ ਹਾਂ ਸ੍ਰਬਤਿ ਸੰਗਤ ਖ਼ਾਲਸੇ ਨੋ ਮੇਰਾ ਹੁਕਮੁ ਹੈ ਆਪਸ ਮੋ ਮੇਲੁ ਕਰਣਾ ਜਦਿ ਅਸੀ ਕਹਲੂਰ ਆਵਤੇ ਤਦਿ ਸ੍ਰਬਤਿ ਖ਼ਾਲਸੇ ਹਥਿਆਰ ਬੰਨ੍ਹ ਕੈ ਹਜੂਰਿ ਆਵਣਾ ਜੋ ਆਵੈਗਾ ਸੋ ਨਿਹਾਲ ਹੋਵੈਗਾ ੨) ਦੁਇ ਤੋਲੇ ਸੋਨਾ ਤਿਸ ਕੇ ਰੁਪਯੇ ੪੦) ਅਸਾ ਜਮਾਤਾ ਨੋ ਮਧਾ ਛਿਮਾਹੀ ਬਖਸੇ ਹੈਨਿ ਤੁਸਾ ਹੁਕਮ ਦੇਖਦਿਆ ਹੁੰਡੀ ਕਰਾਇ ਭੇਜਣੀ ਮੇਵੜੇ ਨੋ ਤੁਰਤੁ ਭੇਜਣਾ ਜੇ ਮੇਵੜਾ ਢਿਲ ਕਰੈ ਤਾਂ ਸੰਗਤਿ ਵਿਚੋਂ ਕਢਿ ਦੇਣਾ ਪੈਸੇ ਹੁੰਡੀ ਕਰਾਇ ਭੇਜਣੇ ਸੰਮਤ ੧੭੬੫ ਮਿਤੀ ਕਤਕੋ ੧ ਮਾ.

# ੧੩

# ਦਸਵੇਂ ਗੁਰੂ ਗੋਬਿੰਦ ਸਿੰਘ ਜੀ ਵਲੋਂ ਸੰਗਤਿ ਖਾਰਾ ਜੋਗੁ

(ਕਤਕ ੧, ਸੰਮਤ ੧੭੬੪ ਬਿ., ੨ ਅਕਤੂਬਰ ੧੭੦੭ ਈ.)

ਪਾਤਸ਼ਾਹ ਬਹਾਦੁਰ ਸ਼ਾਹ ਨਾਲ ਮੁਲਾਕਾਤ, ਕਹਲੂਰ ਪੁਜਣ ਪਰ ਖ਼ਾਲਸੇ ਨੂੰ ਆਉਣ ਲਈ ਹੁਕਮ



(ਭਾਈ ਬੰਨੋ ਵਾਲਿਆਂ ਪਾਸ ਬੜੌਤ ਉੱਤਰ ਪ੍ਰਦੇਸ਼)

(ਹੁਕਮਨਾਮਾ ਪਾਤਸ਼ਾਹੀ ੧੦)

ਕਤਕ ੧, ਸੰਮਤ ੧੭੬੪ ਬਿ.

੨ ਅਕਤੂਬਰ ੧੭੦੭ ਈ.

(ਨਿਸ਼ਾਨ ਅਤੇ ਲਿਖਤ ਗੁਰੂ ਜੀ ਦੀ)

੧)........

੭੩

(ਲਿਖਾਰੀ ਦੀ ਲਿਖਤ)

ੴ ਸਤਿਗੁਰੂ ਜੀ

ਸਿਰੀ ਗੁਰੂ ਜੀ ਕੀ ਆਗਿਆ ਹੈ ਸਰਬਤਿ ਸੰਗਤਿ ਖਾਰਾ ਦੀ ਗੁਰੂ ਰਖੈਗਾ ਸਭ ਮੇਰਾ ਖ਼ਾਲਸਾ ਹੈ ਗੁਰੂ ਗੁਰੂ ਜਪਣਾ ਜਨਮ ਸਉਰੈਗਾ ਸਰਬ ਸੁਖ ਨਾਲ ਪਾਤਸ਼ਾਹ ਪਾਸ ਆਏ ਸਿਰੋਪਾਉ ਅਰ ਸਠ ਹਜਾਰ ਰੁਪਯੇ ਕੀ ਧੁਖਧੁਖੀ ਇਨਾਮ ਪਾਈ ਹੋਰ ਭੀ ਸਭ ਕੰਮ ਗੁਰੂ ਕਾ ਸਦਕਾ ਹੋਤਾ ਹੈ ਅਸੀ ਭੀ ਥੋੜਿਆ ਦਿਨਾ ਮੋ ਆਵਤੇ ਹਾ ਸਰਬਤਿ ਸੰਗਤਿ ਖ਼ਾਲਸੇ ਨੋ ਮੇਰਾ ਹੁਕਮ ਹੈ ਜੋ ਵਿਸੋਏ ਮੇਲ ਕਰਣਾ ਜਦ ਅਸੀ ਕਹਲੂਰ ਆਵਹ ਤਦ ਹਥਿਆਰ ਬੰਨ੍ਹਿ ਕੈ ਹਜੂਰ ਆਵਣਾ ਜੋ ਆਵੈਗਾ ਸੋ ਨਿਹਾਲ ਹੋਵੈਗਾ ੧) ਤੋਲਾ ਇਕ ਸੋਨਾ ਫੁਰਮਾਇਸ ਤਿਸ ਕੇ ਰੁਪਯੇ ਬੀਸ ਛਿਮਾਹੀ ਖ਼ਾਲਸੇ ਨੋ ਬਖਸੋ ਹਨਿ ਹੁਕਮ ਦੇਖਦੇ ਹੁੰਡੀ ਕਰ ਭੇਜਣੀ ਮੇਵੜੇ ਨੋ ਰਖਣਾ ਨਾਹੀ ਜੇ ਮੇਵੜਾ ਰਹੈ ਤਾ ਖਰਚ ਦੇ ਕੇ ਹੋਰ ਕਿਸੇ ਕੋ ਆਪ ਹੀ ਭੇਜਣੇ ਹੁੰਡੀ ਕਰਾਇ ਕੇ

(ਨੋਟ : ਨੰਬਰ ੧੨ ਪਰ ਆਏ ਹੁਕਮਨਾਮੇ ਪਰ ਦਿੱਤੀ ਮਿਤੀ ਦਾ ਹੀ ਸਹੀ ਹੁੰਦਾ ਹੈ।)

# ੧੪
# ਬਾਬਾ ਬੰਦਾ ਸਿੰਘ ਜੀ ਵਲੋਂ ਭਾਈ ਧਰਮ ਸਿੰਘ ਪਰਮ ਸਿੰਘ ਵਾਸੀ ਰੂਪੇ ਕੇ ਜੋਗੁ

"...ਸਰਬਤ੍ਰ ਅਕਾਲ ਪੁਰਖ ਜੀਉ ਦਾ ਖਾਲਸਾ ਹੈ...ਹੁਕਮੁ
ਦੇਖਦਿਆਂ ਈ ਪੰਜੇ ਹਥਿਆਰ ਬੱਧਿ ਆਵਣਾ..."



(ਪਿੰਡ ਭਾਈ ਰੂਪੇ ਕੇ ਵਿਚ)

(ਹੁਕਮਨਾਮਾ ਬਾਬਾ ਬੰਦਾ ਸਿੰਘ ਜੀ)

(ਮੋਹਰ)

ਦੇਗੋ ਤੇਗ਼ੋ ਫ਼ਤਹਿ ਓ ਨੁਸਰਤ ਬੇ-ਦਿਰੰਗ
ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ

(ਲਿਖਾਰੀ ਦੀ ਲਿਖਤ)

ੴ ਫਤੈ ਦਰਸਨੁ ਸਚੇ ਸਾਹਿਬ ਦੀ ਆਗਿਆ ਹੈ॥ ਭਾਈ ਧਰਮ ਸਿੰਘ॥ ਭਾਈ ਪਰਮ ਸਿੰਘ॥ ਭਾਈ ਦਾਨ ਸਿੰਘ॥ ਸੰਗੋ ਸਿੰਘ॥ ਵਾਸੀ ਰੂਪੇ ਕਾ॥ ਸਰਬਤਰਿ ਅਕਾਲ ਪੁਰਖ ਜੀਉ ਦਾ ਖਾਲਸਾ ਹੈ॥ ਗੁਰੂ ਰਖੈਗਾ ਗੁਰੂ ਗੁਰੂ ਜਪਣਾ ਜਨਮ ਸਉਰੈਗਾ। ਹੁਕਮੁ ਦੇਖਦਿਆ ਈ ਪੰਜੇ ਹਥਿਆਰ ਬਧਿ ਆਵਣਾ॥ ਜੋ ਸਿਖੁ ਆਵੈਗਾ ਸੋ ਨਿਹਾਲ ਹੋਵੈਗਾ ਸੰਗਤਿ ਦੇ ਮਨੋਰਥ ਪੂਰੇ ਹੋਵੈਗੇ॥ ਨਿਹਾਲੁ ਹੋਏ

## ੧

## ਬਾਬਾ ਬੰਦਾ ਸਿੰਘ ਜੀ ਵਲੋਂ ਸਰਬਤ ਖਾਲਸਾ ਜਉਨਪੁਰ ਜੋਗੁ

(ਪੋਹ ੧੨ ਸੰਮਤ ੧ (੧੭੬੭ ਬਿ.,) ੧੨ ਦਸੰਬਰ ੧੭੧੦ ਈ.)

"...ਪੰਜ ਹਥਿਆਰ ਬੰਨ੍ਹ ਕੇ ਹੁਕਮ ਦੇਖਦਿਆਂ ਦਰਸਨ ਆਵਣਾ...
ਖਾਲਸੇ ਦੀ ਰਹਤ ਰਹਣਾ...ਦਾਰੂ ਅਮਲ ਕੋਈ ਨਹੀਂ ਖਾਣਾ..."



੧ ਓ ਫਤੇ ਦਰਸਨੁ
ਸ੍ਰੀ ਸਚੇ ਸਾਹਿਬ ਜੀ ਕਾ ਹੁਕਮੁ ਹੈ ਸਰਬਤ ਖਾਲਸਾ
ਜਉਨਪੁਰ ਕਾ ਗੁਰੂ ਰਖੇਗਾ ਗੁਰੂ ਗੁਰੂ ਜਪਣਾ ਜਨਮੁ ਸਵ
ਰੈਗਾ ਤੁਸੀ ਸ੍ਰੀ ਅਕਾਲ ਪੁਰਖ ਜੀ ਕਾ ਖਾਲਸਾ ਹੈ ਪੰਜ
ਹਥੀ... ਬੰਨਿ ਕੈ ਹੁਕਮੁ ਦੇਖਦਿਆ ਦਰਸਨਿ ਆਵ
ਣਾ ਖਾਲਸੇ ਦੀ ਰਹਤ ਰਹਣਾ ਭੰਗ ਤਮਾਕੂ ਹਫੀਮ ਪੋ
ਸਤੁ ਦਾਰੂ ਅਮਲੁ ਕੋਈ ਨਾਹੀ ਖਾਣਾ ਮਾਸੁ ਮਛੀ ਪਿ
ਆਜੁ ਨਾਹੀ ਖਾਣਾ ਚੋਰੀ ਜਾਰੀ ਨਾਹੀ ਕਰਣੀ ਅਸਾ ਸਤਜੁ
ਗੁ ਵਰਤਾਇਆ ਹੈ ਆਪਸ ਵਿਚਿ ਪਿਆਰੁ ਕਰਣਾ ਮੇਰਾ
ਹੁਕਮੁ ਹੈ ਜੋ ਖਾਲਸੇ ਦੀ ਰਹਤ ਰਹੇਗਾ ਤਿਸ ਦੀ ਗੁਰੂ ਬਹੁੜੀ
ਕਰੇਗਾ ਮਿਤੀ ਪੋਹ ੧੨ ਸੰਮਤੁ ਪਹਿਲਾ ੧ ਸਤਰਾਂ ੧੦

(ਡਾ: ਗੰਡਾ ਸਿੰਘ ਪਟਿਆਲਾ)

(ਹੁਕਮਨਾਮਾ ਬਾਬਾ ਬੰਦਾ ਸਿੰਘ ਜੀ)

ਪੋਹ ੧੨, ਸੰਮਤ ੧ (੧੭੬੭ ਬਿ.)

੧੨ ਦਸੰਬਰ ੧੭੧੦ ਈ.

(ਮੋਹਰ)

ਦੇਗੋ ਤੇਗ਼ੋ ਫ਼ਤਹਿ ਉ ਨੁਸਰਤ ਬੇ-ਦਿਰੰਗ

ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ

(ਲਿਖਾਰੀ ਦੀ ਲਿਖਤ)

੧ਓ ਫਤੇ ਦਰਸਨੁ

ਸਿਰੀ ਸਚੇ ਸਾਹਿਬ ਜੀ ਕਾ ਹੁਕਮੁ ਹੈ ਸਰਬਤ ਖਾਲਸਾ ਜਉਨਪੁਰ ਕਾ ਗੁਰੂ ਰਖੇਗਾ ਗੁਰੂ ਗੁਰੂ ਜਪਣਾ ਜਨਮ ਸਵਰੈਗਾ ਤੁਸੀ ਸਿਰੀ ਅਕਾਲਪੁਰਖ ਜੀ ਕਾ ਖਾਲਸਾ ਹੋ ਪੰਜ ਹਥੀਆਰ ਬੰਨ੍ ਕੈ ਹੁਕਮੁ ਦੇਖਦਿਆ ਦਰਸਨਿ ਆਵਣਾ ਖ਼ਾਲਸੇ ਦੀ ਰਹਤ ਰਹਣਾ ਭੰਗ ਤਮਾਕੂ ਹਫੀਮ ਪੋਸਤੁ ਦਾਰੂ ਅਮਲੁ ਕੋਈ ਨਾਹੀ ਖਾਣਾ ਮਾਸੁ ਮਛਲੀ ਪਿਆਜੁ ਨਾਹੀ ਖਾਣਾ ਚੋਰੀ ਜਾਰੀ ਨਾਹੀ ਕਰਣੀ ਅਸਾ ਸਤ ਜੁਗ ਵਰਤਾਇਆ ਹੈ ਆਪ ਵਿਚਿ ਪਿਆਰੁ ਕਰਣਾ ਮੇਰਾ ਹੁਕਮੁ ਹੈ ਜੋ ਖ਼ਾਲਸੇ ਦੀ ਰਹਤ ਰਹੇਗਾ ਤਿਸਦੀ ਗੁਰੂ ਬਹੁੜੀ ਕਰੇਗਾ ਮਿਤੀ ਪੋਹੋ ੧੨ ਸੰਮਤੁ ਪਹਿਲਾ ਸਤਰਾਂ ਦਸ ੧੦

# ਮਾਤਾ ਸੁੰਦਰੀ ਜੀ

## ੧

## ਸ੍ਰੀ ਮਾਤਾ ਸੁੰਦਰੀ ਜੀ ਵਲੋਂ ਸੰਗਤਿ ਵਾਸੀ ਪਟਣੇ ਕੀ ਜੋਗੁ

(ਕਤਕ ੧੧, ੧੭੭੪ ਬਿ., ੧੨ ਅਕਤੂਬਰ ੧੭੧੭ ਈ.)

"...੨੦੦ ਦੁਇ ਸੈ ਰੁਪਈਐ ਲੰਗਰ ਕੇ ਖਰਚ ਵਾਸਤੇ...
ਹੁਕਮ ਦੇਖਦੇ ਹੁੰਡੀ ਕਰਾਇ ਭੇਜਣੇ...ਤੁਸੀ ਮੇਰੇ ਪੁਤ ਫਰਜੰਦ ਹੋ..."

(ਸ੍ਰੀ ਹਰਿਮੰਦਿਰ ਸਾਹਿਬ ਪਟਣਾ ਵਿਚ)

(ਹੁਕਮਨਾਮਾ ਮਾਤਾ ਸੁੰਦਰੀ ਜੀ)

ਕਤਕ ੧੧, ਸੰਮਤ ੧੭੭੪ ਬਿ.

੧੨ ਅਕਤੂਬਰ, ੧੭੧੭ ਈ.

(ਮਾਤਾ ਜੀ ਦੀ ਲਿਖਤ)

ੴ ਸਤਿ ਗੁਰੂ ਜੀ

ਸਰਬਤਿ ਸੰਗਤ ਗੁਰੂ ਰਖੈਗਾ

(ਲਿਖਾਰੀ ਦੀ ਲਿਖਤ)

ੴ ਸਤਿਗੁਰੂ ਜੀ

ਸਿਰੀ ਮਾਤਾ ਜੀ ਦੀ ਆਗਿਆ ਹੈ ਭਾਈ ਨੰਦੁ ਰੂਪ ਸਿੰਘ ਭਾਈ ਭਾਗ ਸਿੰਘ ਭਾਈ ਬਕਸੀ ਸਿੰਘ ਭਾਈ ਭਗਵੰਤ ਸਿੰਘ ਭਾਈ ਬੀਰੂ ਸਿੰਘ ਭਾਈ ਆਢਾ ਸਿੰਘ ਭਾਈ ਪੰਜਾਬ ਸਿੰਘ ਭਾਈ ਬੁਲਾਕਾ ਸਿੰਘ ਭਾਈ ਬਵਲੀ ਸਿੰਘ ਭਾਈ ਸਾਹਿਬ ਸਿੰਘ ਭਾਈ ਸੂਰਤ ਸਿੰਘ ਭਾਈ ਗੁਰਦਾਸ ਸਿੰਘ ਭਾਈ ਬਾਲ ਸਿੰਘ ਭਾਈ ਦੇਬੀ ਦਾਸ ਭਾਈ ਗੁਲਾਬ ਰਾਇ ਸਰਬਤਿ ਸੰਗਤਿ ਸ੍ਰੀ ਅਕਾਲ ਪੁਰਖ ਜੀ ਕਾ ਖ਼ਾਲਸਾ ਵਾਸੀ ਪਟਣੇ ਕਾ ਗੁਰੂ ਰਖੇਗਾ ਗੁਰੂ ਗੁਰੂ ਜਪਣਾ ਜਨਮੁ ਸਵਾਰਣਾ ੨੦੦)ਦੁਇ ਸੈ ਰੁਪਈਐ ਲੰਗਰ ਕੇ ਖਰਚ ਦੇ ਵਾਸਤੇ ਤੁਸਾ ਉਪਰ ਫੁਰਮਾਇਸ ਹੋਈ ਹੈ ਹੁਕਮ ਦੇਖਦੇ ਹੁੰਡੀ ਕਰਾਇ ਭੇਜਣੀ ਨਿਹਾਲੁ ਹੋਵਹੁਗੇ ਤੁਸਾਡੀ ਖਟੀ ਕਮਾਈ ਵਿਚਿ ਗੁਰੂ ਬਰਕਤਿ ਪਾਵੈਗਾ ਤੁਸੀ ਮੇਰੇ ਫਰਜੰਦ ਹੋ ਤੁਸਾ ਉਪਰ ਮੇਰੀ ਬਹੁਤੁ ਖੁਸੀ ਹੈ ਤੁਸਾਡੇ ਸਭ ਮਨੋਰਥ ਗੁਰੂ ਪੂਰੇ ਕਰੇਗਾ ਸਿਖਾ ਪੁਤਾ ਦੀ ਸੇਵਾ ਦਾ ਵੇਲਾ ਹੈ ਲੋਚ ਕੇ ਸੇਵਾ ਕਰਹੁਗੇ ਤੁਸਾਡੇ ਸਭੇ ਕਾਰਜ ਗੁਰੂ ਪੂਰਾ ਰਾਸ ਕਰੇਗਾ ਅਰੁ ਤੁਸਾਡੀ ਸੇਵਾ ਦਰਗਾਹ ਥਾਇ ਪਵੈਗੀ ਸੰਮਤ ੧੭੭੪ ਮਿਤੀ ਕਤਕੋ ੧੧ ਸਤਰਾਂ ੧੬

(ਹੁਕਮ ਮਾਤਾ ਸੁੰਦਰੀ ਜੀ ਕਾ ਦਿਲੀ ਸੇ)

੨੦) ਮੇਵੜੇ ਨੋ ਦੇਣੇ

# ੨

# ਸ੍ਰੀ ਮਾਤਾ ਸੁੰਦਰੀ ਜੀ ਵਲੋਂ ਸਰਬਤਿ ਖ਼ਾਲਸਾ ਵਾਸੀ ਪਟਣਾ ਜੋਗੁ

(ਅੱਸੂ ੧੯, ੧੭੭੯ ਬਿ. ੨੦ ਸਤੰਬਰ ੧੭੨੨ ਈ.)

"...ਕਾਰ ਭੇਟ ਸੁਖ ਮੰਨਤ ਦਸਉਧ ਚਲੀਹਾ ਗੋਲਕ...ਹੋਵੈ ਸੋ ਲੰਗਰ ਦੇ ਖਰਚ ਨੋ ਛਿਮਾਹੀ ਦੀ ਛਿਮਾਹੀ ਹਜੂਰ ਭੇਜਿਆ ਕਰਣੀ..."

(ਸ੍ਰੀ ਹਰਿਮੰਦਰ ਸਾਹਿਬ ਪਟਣਾ ਵਿਚ)

(ਹੁਕਮਨਾਮਾ ਮਾਤਾ ਸੁੰਦਰੀ ਜੀ)

ਅੱਸੂ ੧੯, ੧੭੭੯ ਬਿ.

੨੦ ਸਤੰਬਰ ੧੭੨੨ ਈ.

(ਮਾਤਾ ਜੀ ਦੀ ਲਿਖਤ)

੧ੴ ਸਤਿ ਗੁਰੂ ਜੀ

ਸਰਬਤਿ ਖ਼ਾਲਸਾ ਗੁਰੂ ਰਖੈਗਾ

(ਲਿਖਾਰੀ ਦੀ ਲਿਖਤ)

੧ੴ ਸਤਿ ਗੁਰੂ ਜੀ

ਸਿਰੀ ਮਾਤਾ ਜੀ ਦੀ ਆਗਿਆ ਹੈ ਭਾਈ ਨੈਨ ਸੁਖ ਭਾਈ ਫਤੇ ਚੰਦ ਭਾਈ ਕਾਨ ਜੀ ਭਾਈ ਗੁਲਮਿਹਰ ਭਾਈ ਦੁਨੀ ਚੰਦ ਭਾਈ ਬਖਸੀ ਮਲ ਭਾਈ ਸਾਹਿਬ ਰਾਇ ਭਾਈ ਕਕੂ ਮਲ ਭਾਈ ਜਗਤ ਰਾਇ ਭਾਈ ਰੂਪ ਚੰਦ ਭਾਈ ਕਿਰਪਾ ਰਾਮ ਕੌੜਾ ਭਾਈ ਮਲ ਭਾਈ ਬਾਬੂ ਰਾਇ ਭਾਈ ਛਉਨਾ ਮਲ ਭਾਈ ਦਇਆ ਰਾਮ ਭਾਈ ਬਾਘ ਰਾਇ ਭਾਈ ਚਤਰੁ ਭੋਜ ਸਰਬਤਿ ਸੰਗਤਿ ਸ੍ਰੀ ਅਕਾਲ ਪੁਰਖ ਜੀ ਕਾ ਖ਼ਾਲਸਾ ਵਾਸੀ ਪਟਣੇ ਕਾ ਗੁਰੂ ਰਖੇਗਾ ਗੁਰੂ ਗੁਰੂ ਜਪਣਾ ਜਨਮੁ ਸਵਾਰਨਾ ੨੦੦) ਦੁਇ ਸੈ ਰੁਪਯੈ ਲੰਗਰ ਦੇ ਖਰਚਨੋ ਤੁਸਾ ਉਪਰ ਫੁਰਮਾਇਸ ਹੋਈ ਹੈ ਹੁਕਮ ਦੇਖਦੇ ਹੁੰਡੀ ਕਰਾਇ ਕੇ ਭਾਈ ਚੇਤ ਸਿੰਘ ਮੇਵੜਾ ਭੇਜਿਆ ਹੈ ਚੇਤ ਸਿੰਘ ਕੀ ਮਾਰਫਿਤ ਹਜੂਰ ਭੇਜਣੀ ਨਿਹਾਲੁ ਹੋਵਹੁਗੇ ਅਗੇ ਕਾਰ ਭੇਟ ਸੁਖ ਮੰਨਤ ਦਸਉਧ ਚਲੀਹਾ ਗੋਲਕ ਜੋ ਸ੍ਰੀ ਗੁਰੂ ਜੀ ਕੇ ਨਮਿਤ ਕੀ ਕਉਡੀ ਦਮੜੀ ਹੋਵੈ ਸੋ ਲੰਗਰ ਦੇ ਖਰਚ ਨੋ ਛਮਾਹੀ ਦੀ ਛਮਾਹੀ ਹਜੂਰ ਭੇਜਿਆ ਕਰਣੀ ਤੁਸਾਡਾ ਭਲਾ ਹੋਵੈਗਾ ਤੁਸੀ ਮੇਰੇ ਪੁਤ ਫਰਜੰਦ ਹੋਹੁ ਤੁਸਾ ਉਪਰ ਮੇਰੀ ਬਹੁਤ ਖੁਸੀ ਹੈ ਤੁਸਾਡੇ ਸਭੈ ਮਨੋਰਥ ਗੁਰੂ ਪੂਰੇ ਕਰੇਗਾ ਸਿਖਾ ਪੁਤਾ ਦੀ ਸੇਵਾ ਦਾ ਵੇਲਾ ਹੈ ਲੋਚ ਕੇ ਸੇਵਾ ਕਰਹੁਗੇ ਤੁਸਾਡੀ ਸੇਵਾ ਦਰਗਾਹ ਥਾਇ ਪਵੈਗੀ ਤੁਸਾਡੇ ਸਭੇ ਕਾਰਜ ਗੁਰੂ ਪੂਰਾ ਰਾਸ ਕਰੇਗਾ ਸੁਖਾਲੇ ਰਹੁਗੇ ਹਰ ਬਾਬ ਰਖਿਆ ਹੋਵੇਗੀ ਸੰਮਤੁ ੧੭੭੯ ਮਿਤੀ ਅਸੂਓ ੧੯ ਸਤਰਾਂ ੨੨

## ੩

# ਸ੍ਰੀ ਮਾਤਾ ਸੁੰਦਰੀ ਜੀ ਵਲੋਂ ਭਾਈ ਚੈਨ ਸਿੰਘ ਭਾਈ ਆਲਮ ਸਿੰਘ ਜੋਗੁ

(ਕਤਕ ੧੬, ੧੭੮੦ ਬਿ., ੧੮ ਅਕਤੂਬਰ ੧੭੨੩ ਈ.)

"...ਭਾਈ ਲਾਲ ਪਾਲਾ ਤੁਮਾਰੇ ਪਾਸ ਆਏ ਹੈਨ ਭਾਈ ਸੰਗੋ ਨਾਲ
ਇਨ ਕਾ ਲੇਖਾ ਹੈ ਧਰਮ ਨਿਆਉ ਕਰ ਕੇ ਫ਼ੈਸਲਾ ਕਰ ਦੇਵਣਾ..."

(ਸ੍ਰੀ ਹਰਿਮੰਦਰ ਸਾਹਿਬ ਪਟਨਾ ਵਿਚ)

(ਹੁਕਮਨਾਮਾ ਮਾਤਾ ਸੁੰਦਰੀ ਜੀ)

ਕਤਕ ੧੬, ੧੭੮੦ ਬਿ.

੧੮ ਅਕਤੂਬਰ ੧੭੨੩ ਈ.

(ਸ੍ਰੀ ਮਾਤਾ ਜੀ ਦੀ ਲਿਖਤ)

੧ੴ ਸਤਿ ਗੁਰੂ ਜੀ
ਸਰਬਤਿ ਸੰਗਤਿ ਗੁਰੂ ਰਖੈਗਾ

(ਲਿਖਾਰੀ ਦੀ ਲਿਖਤ)
੧ੴ ਸਤਿ ਗੁਰੂ

ਸਿਰੀ ਮਾਤਾ ਜੀ ਦੀ ਆਗਿਆ ਹੈ ਭਾਈ ਚੈਨ ਸਿੰਘ ਭਾਈ ਭੋਪਤ ਸਿੰਘ ਭਾਈ ਸੰਗਤ ਸਿੰਘ ਭਾਈ ਆਲਮ ਸਿੰਘ ਭਾਈ ਮਨੀ ਸਿੰਘ ਸਰਬਤਿ ਖ਼ਾਲਸਾ ਅਕਾਲ ਪੁਰਖ ਜੀ ਕਾ ਗੁਰੂ ਰਖੈਗਾ ਗੁਰੂ ਗੁਰੂ ਜਪਣਾ ਜਨਮ ਸਵਾਰਣਾ ਭਾਈ ਲਾਲ ਪਾਲਾ ਤੁਮਾਰੇ ਪਾਸ ਆਏ ਹੈਨ ਭਾਈ ਸੰਗੋ ਨਾਲ ਉਨਕਾ ਲੇਖਾ ਹੈ ਸੋ ਸੰਗੋ ਭੀ ਤੁਮਾਰੇ ਪਾਸ ਆਵਤਾ ਹੈ ਸਰਬਤਿ ਖਾਲਸਾ ਵਾਹਗੁਰੂ ਜੀ ਕਾ ਹੈ ਜੋ ਕਛੁ ਵਾਜਬੀ ਗਲ ਹੋਵੈ ਸੋ ਕਰ ਦੇਵਣੀ ਰਿਆਇਤ ਕਿਸੀ ਕੀ ਨਾਹੀ ਕਰਣੀ ਤੁਮਾਰੇ ਸਭ ਮਨੋਰਥ ਪੂਰੇ ਹੋਨਗੇ ਧਰਮ ਨਿਆਉ ਕਰਕੇ ਫੈਸਲਾ ਕਰ ਦੇਵਣਾ ਨਿਹਾਲ ਹੋਵਹੁਗੇ ਮੇਰੀ ਖੁਸੀ ਹੈ ਨਿਹਾਲ ਹੋਏ ਬਾਹੁੜੀ ਹੋਵੈਗੀ ਕਤਕੋ ੧੬ ਸੰਮਤ ੧੭੮੦ ਸਤਰਾ ੧੩

# ਮਾਤਾ ਸਾਹਿਬ ਦੇਵਾਂ ਜੀ

## ੧

## ਸ੍ਰੀ ਮਾਤਾ ਸਾਹਿਬ ਦੇਵੀ ਜੀ ਵਲੋਂ ਭਾਈ ਆਲਮ ਸਿੰਘ ਜਮਾਇਤਦਾਰ ਜੋਗੁ

(ਅੱਸੂ ਵਦੀ ੧੦, ੧੭੯੩ ਬਿ. ੧੦ ਸਤੰਬਰ ੧੭੨੬ ਈ.)

"...ਗੁਰੂ ਪੂਰਾ ਤੁਸਾਡੀ ਤੇਗ ਦੇਗ ਫਤਹ ਕਰੇ...ਲੰਗਰ ਵਾਸਤੇ ਫਰਮਾਇਸ਼ ਦੇਖਦੇ ਹੀ ਸਿੰਘਾਂ ਪਾਸੋਂ ਕਾਰ ਕਰਿ ਕੈ ਹੁੰਡੀ ਕਰਵਾਇ ਗੁਰਬਖਸ਼ ਭਗਤੇ ਮੇਵੜੇ ਕੇ ਹਵਾਲੇ ਕਰਣੀ..."

(ਸ੍ਰੀ ਹਰਿਮੰਦਰ ਸਾਹਿਬ ਪਟਣਾ ਵਿਚ)

(ਹੁਕਮਨਾਮਾ ਮਾਤਾ ਸਾਹਿਬ ਦੇਵੀ ਜੀ)

ਅਸੂ ਵਦੀ ੧੦, ੧੭੯੩ ਬਿ.

੧੦ ਸਤੰਬਰ ੧੭੨੬ ਈ.

(ਸ੍ਰੀ ਮਾਤਾ ਜੀ ਦੀ ਲਿਖਤ)

ੴ ਸਤਿਗੁਰੂ ਜੀ

ਭਾਈ ਆਲਮ ਸਿੰਘ ਜਮਾਇਤ ਦਾਰ ਸਰਬਤਿ ਜਮਾਇਤਿ ਕਬੀਲਾ ਗੁਰੂ ਰਖੇ

(ਲਿਖਾਰੀ ਦੀ ਲਿਖਤ)

ੴ ਸਤਿਗੁਰੂ ਜੀਉ

ਸ੍ਰੀ ਅਕਾਲ ਪੁਰਖ ਜੀ ਕਾ ਖਾਲਿਸਾ ਸ੍ਰੀ ਮਾਤਾ ਸਾਹਿਬ ਦੇਵੀ ਜੀ ਦੀ ਆਗਿਆ ਹੈ ਭਾਈ ਆਲਮ ਸਿੰਘ ਜਮਾਇਤਦਾਰ ਸਰਬਤਿ ਜਮਾਇਤਿ ਕਬੀਲਾ ਖਾਲਿਸਾ ਗੁਰੂ ਰਖੇ ਗੁਰੂ ਗੁਰੂ ਜਪਣਾ ਜਨਮੁ ਸਵਾਰਣਾ ਮੇਰੀ ਬਹੁਤੁ ਖੁਸੀ ਹੈ ਤੁਸੀ ਮੇਰੇ ਪੁਤ ਫਰਜੰਦ ਹਹੁ ਗੁਰੂ ਪੂਰਾ ਤੁਸਾਡੀ ਤੇਗ ਦੇਗ ਫਤਹ ਕਰੇ ਫਰਮਾਇਸਿ ਲਿਖੀ ਤੁਸਾ ਉਪਰ ਲੰਗਰ ਵਾਸਤੇ ਫਰਮਾਇਸਿ ਦੇਖਦੇ ਸਿੰਘਾਂ ਪਾਸੋਂ ਕਾਰ ਕਰਿ ਕੈ ਹੁੰਡੀ ਕਰਵਾਇ ਗੁਰਬਖਸ ਭਗਤੇ ਮੇਵੜੇ ਕੇ ਹਵਾਲੇ ਕਰਣੀ ਜੋ ਸਿੰਘ ਲੰਗਰ ਦੀ ਕਾਰ ਲੋਚਿ ਕਰਿ ਦੇਸੀ ਤਿਸਦੀ ਕਿਰਤਿ ਰੁਜਗਾਰਿ ਗੁਰੂ ਪੂਰਾ ਬਰਕਤਿ ਕਰਸੀ ਸਭਨੀ ਗਲੀ ਖਸਮਾਨਾ ਹੋਸੀ ਸੰਮਤ ੧੭੯੩ ਅਸੂ ਵਦੀ ੧੦ ਸਤਰਾਂ ੧੧

## ੨

## ਸ੍ਰੀ ਮਾਤਾ ਸਾਹਿਬ ਦੇਵੀ ਜੀ ਵਲੋਂ ਸਰਬਤਿ ਖਾਲਸਾ ਵਾਸੀ ਬਨਾਰਸ ਜੋਗੁ

(ਚੇਤ ਸੁਦੀ ੧੧, ੧੭੮੬ ਬਿ., ੧੯ ਮਾਰਚ ੧੭੩੦ ਈ.)

"...ਲੰਗਰ ਵਾਸਤੇ ਰੁਪੈ ੫੦ ਪੰਜਾਹਿ ਫੁਰਮਾਇਸ ਕਾਰ ਕਰਿ ਹੁੰਡੀ ਮਾਰਫਤ ਭਾਈ ਸਿੱਧੂ ਸਿੰਘ ਮੇਵੜਾ ਹਜੂਰ ਭੇਜਣੀ..."

(ਗੁਰਦੁਆਰਾ ਬੜੀ ਸੰਗਤਿ ਬਨਾਰਸ ਵਿਚ)

ਚੇਤ ਸੁਦੀ ੧੧, ੧੭੮੬ ਬਿ.

੧੯ ਮਾਰਚ, ੧੭੩੦ ਈ.

(ਮਾਤਾ ਜੀ ਦੀ ਲਿਖਤ)

੧ੴ ਸਤਿਗੁਰੂ ਜੀ

ਸਰਬਤਿ ਖਾਲਸਾ ਵਾਸੀ ਬਨਾਰਸ ਗੁਰੂ ਰਖੇ

(ਲਿਖਾਰੀ ਦੀ ਲਿਖਤ)

੧ੴ ਸ੍ਰੀ ਵਾਹਗੁਰੂ ਜੀ ਕੀ ਫਤਹ

ਸ੍ਰੀ ਅਕਾਲ ਪੁਰਖ ਜੀ ਕਾ ਖਾਲਿਸਾ ਸ੍ਰੀ ਮਾਤਾ ਸਾਹਬ ਦੇਵੀ ਜੀ ਦੀ ਆਗਿਆ ਹੈ ਭਾਈ ਠਾਕੁਰ ਦਾਸ ਭਾਈ ਸੋਭਾਈ ਮਲ ਚੋਪੜਾ ਭਾਈ ਸਿੰਭੂ ਨਾਥ ਭਾਈ ਸਾਹਿਬ ਰਾਇ ਸਰਬਤਿ ਖਾਲਿਸਾ ਵਾਸੀ ਬਨਾਰਸ ਗੁਰੂ ਰਖੇ ਗੁਰੂ ਗੁਰੂ ਜਪਣਾ ਜਨਮ ਸਵਾਰਣਾ ਮੇਰੀ ਬਹੁਤੁ ਖੁਸੀ ਹੈ ਤੁਸੀ ਮੇਰੇ ਪੁਤ ਫਰਜੰਦ ਹਹੁ ਗੁਰੂ ਪੂਰਾ ਤੁਹਾਡੇ ਸਭ ਮਨੋਰਥ ਪੂਰੇ ਕਰੇ ਫਰਮਾਇਸਿ ਲਿਖੀ ਤੁਸਾ ਉਤੇ ਲੰਗਰ ਵਾਸਤੇ ਰੁਪਯੇ ਪੰਜਾਹਿ ੫੦) ਅਖਰੀ ਪੰਜਾਹਿ ਫਰਮਾਇਸਿ ਦੇਖਦੇ ਕਾਰ ਕਰਿ ਹੁੰਡੀ ਮਾਰਫਤਿ ਭਾਈ ਸਿਧੂ ਸਿੰਘ ਮੇਵੜਾ ਹਜੂਰਿ ਭੇਜਣੀ ਬਨਾਰਸ ਸ੍ਰੀ ਵਾਹਗੁਰੂ ਜੀ ਕੀ ਕੋਠੀ ਹੈ ਸੇਵਾ ਲੋਚਿ ਕਰਿ ਕਰਣੀ ਜੋ ਸਿਖ ਲੰਗਰ ਕੀ ਕਾਰ ਲੋਚਿ ਕਰਿ ਦੇਸੀ ਤਿਸ ਦੀ ਕਿਰਤਿ ਗੁਰੂ ਪੂਰਾ ਬਰਕਤਿ ਕਰਸੀ ਸੰਮਤ ੧੭੮੬ ਚੇਤ ਸੁਦੀ ੧੧ ਸਤਰਾ ੧੪ ਚਉਦਾ

## ੩

# ਸ੍ਰੀ ਮਾਤਾ ਸੁੰਦਰੀ ਜੀ ਵਲੋਂ ਸਰਬਤਿ ਖਾਲਸਾ ਵਾਸੀ ਪਟਣੇ ਜੋਗੁ

(੧੯ ਜੇਠ, ੧੭੮੭ ਬਿ., ੧੭ ਮਈ, ੧੭੩੦ ਈ.)

"...੨੧ ਇਕੀਸ ਰੁਪਯੇ ਕੀ ਹੁੰਡੀ ਤੁਸਾਂ ਭੇਜੀ, ਸੋ ਹਜ਼ੂਰਿ ਪਹੁਤੀ..."

(ਸ੍ਰੀ ਹਰਿਮੰਦਰ ਸਾਹਿਬ ਪਟਣਾ ਵਿਚ)

(ਹੁਕਮਨਾਮਾ ਮਾਤਾ ਸੁੰਦਰੀ ਜੀ)

ਜੇਠ ੧੯, ਸੰਮਤ ੧੭੮੭ ਬਿ.

੧੭ ਮਈ, ੧੭੩੦ ਈ.

(ਸ੍ਰੀ ਮਾਤਾ ਜੀ ਦੀ ਲਿਖਤ)

੧ੴ ਸਤਿਗੁਰੂ ਜੀ

ਸਰਬਤਿ ਖਾਲਸਾ ਗੁਰੂ ਰਖੇਗਾ

(ਲਿਖਾਰੀ ਦੀ ਲਿਖਤ)

੧ੴ ਸਤਿਗੁਰੂ ਜੀ

ਸਿਰੀ ਮਾਤਾ ਜੀ ਦੀ ਆਗਿਆ ਹੈ ਭਾਈ ਪੰਜਾਬ ਸਿੰਘ ਸ੍ਰਬਤ ਕਬੀਲਾ ਵਾਸੀ ਪਟਣੇ ਕਾ ਗੁਰੁ ਰਖੈਗਾ ਗੁਰੁ ਗੁਰੁ ਜਪਨਾ ਜਨਮੁ ਸਵਾਰਣਾ ੨੧) ਇਕੀਸ ਰੁਪਯੈ ਕੀ ਹੁੰਡੀ ਤੁਸਾਂ ਭੇਜੀ ਸੋ ਹਜੂਰ ਪਹੁਤੀ ਬਹੁਤ ਖੁਸੀ ਹੋਈ ਅਗੇ ਕਾਰ ਭੇਟ ਸੁਖ ਮਨਤ ਦਸੌਂਧ ਚਲੀਹਾ ਗੋਲਕ ਜੋ ਸ੍ਰੀ ਗੁਰੂ ਜੀ ਕੇ ਨਮਿਤ ਕੀ ਕਉਡੀ ਦਮੜੀ ਹੋਵੇ ਸੋ ਹੁੰਡੀ ਕਰਾਇ ਕੈ ਹਜੂਰ ਭੇਜਣੀ ਨਿਹਾਲੁ ਹੋਹੁਗੇ ਤੁਸਾਡੀ ਖਟੀ ਕਮਾਈ ਵਿਚ ਗੁਰੂ ਬਰਕਤਿ ਪਾਵੈਗਾ ਤੁਸੀ ਮੇਰੇ ਪੁਤ ਫਰਜੰਦ ਹੋਹੁ ਤੁਸਾਂ ਉਪਰ ਮੇਰੀ ਬਹੁਤੁ ਖੁਸੀ ਹੈ ਤੁਸਾਡੇ ਸਭੇ ਮਨੋਰਥ ਗੁਰੂ ਪੂਰੇ ਕਰੇਗਾ ਸਿਖਾ ਪੁਤਾ ਦੀ ਸੇਵਾ ਦੀ ਵੇਲਾ ਹੈ ਲੋਚ ਕੇ ਸੇਵਾ ਕਰਹੁਗੇ ਤੁਸਾਡੀ ਸੇਵਾ ਦਰਗਾਹ ਥਾਇ ਪਵੈਗੀ ਤੁਸਾਡਾ ਭਲਾ ਹੋਵੈਗਾ

ਸੰਮਤੁ ੧੭੮੭ ਮਿਤੀ ਜੇਠਹੁ ੧੯ ਸਤਰਾਂ ੧੨

## ੪
## ਸ੍ਰੀ ਮਾਤਾ ਸਾਹਿਬ ਦੇਵੀ ਜੀ ਵਲੋਂ ਖ਼ਾਲਸਾ ਵਾਸੀ ਪਟਣ ਸ਼ੇਖ਼ ਫ਼ਰੀਦ ਜੋਗੁ

(ਪੋਹ ੨੩, ਸੰਮਤ ੧੭੮੮ ਬਿ. ੨੩ ਦਸੰਬਰ, ੧੭੩੧ ਈ.)

"...੫ ਪੰਜ ਰੁਪਯੇ ਤੁਸਾਡੇ ਭਾਈ ਮਾਨ ਸਿੰਘ ਮੇਵੜੇ ਕੀ ਮਾਰਫਤ ਹਜੂਰ ਪਹੁਤੇ..."

(ਸਿੱਖ ਰੈਫ਼ਰੈਂਸ ਲਾਇਬਰੇਰੀ, ਅੰਮ੍ਰਿਤਸਰ ਵਿਚ)

(ਹੁਕਮਨਾਮਾ ਮਾਤਾ ਸਾਹਿਬ ਦੇਵੀ ਜੀ)

ਪੋਹ ੨੩, ਸੰਮਤ ੧੭੮੮ ਬਿ.

੨੩ ਦਸੰਬਰ ੧੭੩੧ ਈ.

(ਮਾਤਾ ਜੀ ਦੀ ਲਿਖਤ)

ੴ ਸਤਿਗੁਰੂ ਜੀ

....ਸੰਗਤਿ ਸ੍ਰੀ ਅਕਾਲ ਪੁਰਖ ਕਾ ਖਾਲਸਾ ਵਾਸੀ ਪਟਣ ਫ਼ਰੀਦ ਕਾ ਗੁਰੂ ਰਖੇਗਾ ਪੰਜ ਰੁਪਯੇ ਭਾਈ ਮਾਨ ਸਿੰਘ ਕੀ ਮਾਰਫਤਿ ਪਹੁਤੇ ਖੁਸੀ ਹੋਈ

(ਲਿਖਾਰੀ ਦੀ ਲਿਖਤ)

ੴ ਸਤਿ ਗੁਰੂ ਜੀ

ਸਿਰੀ ਮਾਤਾ ਜੀ ਦੀ ਆਗਿਆ ਹੈ ਸ੍ਰਬਤ ਸੰਗਤਿ ਸ੍ਰੀ ਅਕਾਲ ਪੁਰਖ ਜੀ ਕਾ ਖ਼ਾਲਸਾ ਵਾਸੀ ਵਾਸੀ ਪਟਣ ਸ਼ੇਖ਼ ਫ਼ਰੀਦ ਕਾ ਗੁਰੂ ਰਖੈਗਾ ਗੁਰੂ ਗੁਰੂ ਜਪਣਾ ਜਨਮੁ ਸਵਾਰਣਾ ੫) ਪੰਜ ਰੁਪਯੇ ਤੁਸਾਡੇ ਭਾਈ ਮਾਨ ਸਿੰਘ ਮੇਵੜੇ ਕੀ ਮਾਰਫਤਿ ਹਜੂਰ ਪਹੁਤੇ ਬਹੁਤੁ ਖੁਸੀ ਹੋਈ ਅਗੇ ਕਾਰ ਭੇਟ ਸੁਖ ਮਨਤ ਦਸੌਧ ਚਲੀਹਾ ਗੋਲਕ ਜੋ ਸ੍ਰੀ ਗੁਰੂ ਜੀ ਕੇ ਨਮਿਤ ਕੀ ਕੌਡੀ ਦਮੜੀ ਹੋਵੈ ਸੋ ਹੁੰਡੀ ਕਰਾਇਕੇ ਭਾਈ ਮਾਨ ਸਿੰਘ ਕੀ ਮਾਰਫਤਿ ਹਜੂਰ ਭੇਜਨੀ ਨਿਹਾਲੁ ਹੋਵਹੁਗੇ ਤੁਸੀ ਮੇਰੇ ਪੁਤ ਫਰਜੰਦ ਹੋਹੁ ਤੁਸਾ ਓਪਰ ਮੇਰੀ ਬਹੁਤ ਖੁਸੀ ਹੈ ਸਿਖਾ ਪੁਤਾ ਦੀ ਸੇਵਾ ਦੀ ਵੇਲਾ ਹੈ ਲੋਚ ਕੇ ਸੇਵਾ ਕਰਹੁਗੇ ਤੁਸਾਡੀ ਸੇਵਾ ਦਰਗਾਹ ਥਾਇ ਪਵੈਗੀ

ਸੰਮਤੁ ੧੭੮੮ ਮਿਤੀ ਪੋਹੋ ੨੩ ਸਤਰਾਂ ੧੧

# ੧

# ਸ੍ਰੀ ਅਕਾਲ ਪੁਰਖ ਕੇ ਖ਼ਾਲਸੇ ਜੀ ਵਲੋਂ ਸਮੂਹ ਵਾਸੀ ਪਟਣ ਕੀ ਜੋਗੁ

(ਵਿਸਾਖ ੩, ਸੰਮਤ ੧੮੧੬ ਬਿ. ੧੨ ਅਪ੍ਰੈਲ, ੧੭੫੯ ਈ.)

"...ਰੁਪਯੇ ਸਵਾ ਸਉ ੧੨੫) ...ਭਾਈ ਦਿਆਲ ਸਿੰਘ ਜੋਗ ਦੇਵਣੇ...ਹੋਰ ਗੁਰੂ ਕਾ ਦਸਵੰਦੁ ਚਲੀਹਾ ਕਾਰ ਭੇਟ...ਦੀਪਮਾਲਾ ਉਤੇ ਲੈ ਆਵਣਾ..."



(ਸਿੱਖ ਰੈਫ਼ਰੈਂਸ ਲਾਇਬਰੇਰੀ, ਅੰਮ੍ਰਿਤਸਰ ਵਿਚ)

(ਹੁਕਮਨਾਮਾ ਖ਼ਾਲਸਾ ਜੀ ਵਲੋਂ)

ਵੈਸਾਖ ੩, ਸੰਮਤ ੧੮੧੬ ਬਿ.

੧੨ ਅਪ੍ਰੈਲ ੧੭੫੯ ਈ.

ਮੋਹਰ

(ਲਿਖਾਰੀ ਦੀ ਲਿਖਤ)

ਸਤਿ ਸ੍ਰੀ ਅਕਾਲ ਪੁਰਖ ਜੀ ਕੇ ਖ਼ਾਲਸੇ ਜੀ ਕਾ ਬਚਨੁ ਹੈ ॥ ਭਾਈ ਆਇਆ ॥ ਭਾਈ ਮਿਹਰ ਸਿੰਘੁ ॥ ਭਾਈ ਮਹਿਬੂਬ ॥ ਹੋਰੁ ਸਮੂਹ ਵਾਸੀ ਪਟਣੇ ਕੀ ਪਾਸੇ ਵਾਹਗੁਰੂ ਜੀ ਕੀ ਫਤੇ ਬੋਲੀ ਹੈ ਬੁਲਾਵਣੀ ॥ ਉਪਰੰਤਿ ਰੁਪਯੇ ਸਵਾ ਸਉ ੧੨੫) ਅਖਰੀ ਰੁਪਯੇ ਸਵਾ ਸਉ ਭਾਈ ਦਿਆਲ ਸਿੰਘ ਆਇਆ ਏਹੇ ਭਾਈ ਦਿਆਲ ਸਿੰਘ ਜੋਗੁ ਦੇਵਣੇ ॥ ਤੁਸਾਡੀ ਗੁਰੂ ਖ਼ਾਲਸੇ ਨਾਲਿ ਬਣਿਆਉਗੁ ॥ ਗੁਰੂ ਕਿਰਤਿ ਬਰਕਤਿ ਕਰੁਗੁ ॥ ਹੋਰੁ ਗੁਰੂ ਕਾ ਦਸਵੰਦੁ ਚਲੀਹਾ ਕਾਰ ਭੇਟ ਅਰਦਾਸ ਜੋ ਕੁਛੁ ਗੁਰੂ ਕੇ ਨਮਿਤ ਕਾ ਹੋਵੈ ਸੋ ਦੀਪਮਾਲਾ ਉਤੇ ਲੈ ਆਵਣਾ ॥ ਕਉਡੀ ਸ੍ਰੀ ਹਰਿਮੰਦਰ ਜੀ ਉਪਰਿ ਲਗੁਗੁ ॥ ਤੁਸਾਨੂੰ ਖੁਸੀ ਹੋਗੁ ॥ ਸੰਮਤੁ ੧੮੧੬ ਵਿਸਾਖ ਦਿਨ ੩ ॥

# ਹੁਕਮਨਾਮੇ

## (੧)

ਸ੍ਰੀ ਗੁਰੂ ਜੀ ਦੀ ਆਗਿਆ ਹੈ ਸਰਬਤ ਸੰਗਤ ਵਾਸੀ......ਮੇਰਾ ਖ਼ਾਲਸਾ ਹੈ, ਸਤਵੀਂ ਪਾਤਸ਼ਾਹੀ ਕਾ ਦੀਵਾਨ ਦਰਗਾਹ ਮਲ ਤਿਸ ਦਾ ਪੁਤਰ ਧਰਮ ਚੰਦ ਛਿਬਰ ਖ਼ਜਾਨਚੀ ਸਾਹਿਬ ਦਸਵੀਂ ਪਾਤਸ਼ਾਹੀ ਦਾ ਹੈ। ਤਿਸ ਉਪਰ ਖੁਸੀ ਹੋਵੇ। ਆਪਣੇ ਦਸਤ ਮੁਬਾਰਕ ਹੁਕਮ ਨਾਮਾ ਲਿਖ ਮਿਲਿਆ ਜੋ ਧਰਮ ਚੰਦ ਨੂੰ ਮੰਨਣਾ। ਗੁਰੂ ਤੁਸਾਡਾ ਭਲਾ ਕਰੇਗਾ। ਜੋ ਗੁਰੂ ਕਾ ਸਿਖ ਹੋਸੀ ਸੇਵਾ ਟਹਿਲ ਕਰ ਕੇ ਮੰਨੇਗਾ, ਸੰਮਤ ੧੭੫੪ ਤੇਰਾ ਕਤਕ ਸਤਰਾਂ ਦਸ

## (੨)

ਸਤਿਗੁਰੂ ਜੀਉ

ਭਾਈ ਜੋਧਾ ਰਾਮ ਨੂੰ ਹਜ਼ੂਰ ਭੇਜਣਾ

ਸ੍ਰੀ ਗੁਰੂ ਜੀ ਕੀ ਆਗਿਆ ਹੈ ਭਾਈ ਜੋਧਾ ਰਾਮ ਛਿੱਬਰ ਸਰਬਤ ਸੰਗਤ (ਕਰਿਆਲੇ) ਸ੍ਰੀ ਗੁਰੂ ਰਖੇਗਾ, ਗੁਰੂ ਗੁਰੂ ਜਪਨਾ ਜਨਮ ਸਵਰੇਗਾ। ਧਰਮ ਚੰਦ ਦੇ ਪਰਿਵਾਰ ਉਪਰ ਮੇਰੀ ਖੁਸੀ ਹੈ। ਗੁਰਬਖਸ਼ ਸਿੰਘ ਨੂੰ ਹਜ਼ੂਰ ਭੇਜਣਾ ਬਹੁਤ ਖੁਸੀ ਹੋਗ। ਦੋ ਲਿਖਾਰੀ ਆਪਣੇ ਕਬੀਲੇ ਵਿਚੋਂ ਹੁਕਮ ਵੇਖਦਿਆਂ ਹਜ਼ੂਰ ਭੇਜਣੇ। ਤੁਹਾਡੇ ਮਨੋਰਥ ਗੁਰੂ ਪੂਰੇ ਕਰੇਗਾ। ਤੁਸੀਂ ਮੇਰੀ ਆਦੀ ਸਿਖ ਹੋ। ਤੁਸਾਡੇ ਉਪਰ ਮੇਰੀ ਖੁਸੀ ਹੈ। ਮਿਤੀ ਭਾਦਰੋਂ ਬਾਰਵੀਂ ੧੨ ਸੰਮਤ ੧੭੫੬ ਸਤਰਾਂ ਬਾਰਾਂ ੧੨

## (੩)

ਸਤਿਗੁਰੂ ਜੀਉ

### ਕਟਾਰ ਇਕ ਬਰਛਾ ਇਕ ਭਾਈ ਧਰਮ ਚੰਦ ਫੁਰਮਾਇਸ਼ ਭੇਜਣਾ

ਸਤਿਗੁਰੂ ਜੀ

ਸ੍ਰੀ ਗੁਰੂ ਜੀ ਕੀ ਆਗਿਆ ਹੈ ਭਾਈ ਧਰਮ ਚੰਦ ਛਿੱਬਰ ਗੁਰੂ ਰਖੇਗਾ। ਗੁਰੂ ਗੁਰੂ ਜਪਣਾ ਜਨਮ ਸਵਰੇਗਾ। ਨਮੂਨਿਆ ਮੁਵਾਫਕ ਫੁਰਮਾਇਸ ਬਣਵਾਇ ਭੇਜਣੀ। ਆਪ ਸੰਗਤ ਦੇ ਨਾਲ ਆਵਣਾ ਗੁਰੂ ਕੇ ਕੰਮ ਵਿਚ ਸਾਵਧਾਨ ਰਹਣਾ। ਮੇਰੀ ਤੇਰੇ ਉਪਰ ਖੁਸੀ ਹੈ। ਸੰਗਤ ਕੀ ਗੁਰੂ ਬਹੁੜੀ ਕਰੇਗਾ। ਕਤਕ ਚੌਥੀ ਸੰਮਤ ੧੭੫੭ ਸਤਰਾਂ ਪੰਜ ੫.

## (੪)

### ਸਿਰੀ ਸਤਿਗੁਰੂ ਜੀ

# ਇਕ ਹੁੰਡੀ

### ਸਤਿਗੁਰੂ ਜੀ

ਸ੍ਰੀ ਗੁਰੂ ਜੀ ਕੀ ਆਗਿਆ ਹੈ। ਭਾਈ ਧਰਮ ਚੰਦ ਛਿੱਬਰ ਗੁਰੂ ਰਖੇਗਾ। ਗੁਰੂ ਗੁਰੂ ਜਪਨਾ ਜਨਮ ਸਵਰੇਗਾ। ਸਰਬਤ ਸੰਗਤ ਮੇਰਾ ਖਾਲਸਾ ਹੈ। ਸੰਗਤ ਨੂੰ ਮੇਰਾ ਹੁਕਮ ਹੈ। ਹੁਕਮ ਵੇਖਦਿਆਂ ਹੀ ਹਥਿਆਰ ਬੰਨ ਕੇ ਹਜੂਰ ਆਵਣਾ ਜੋ ਸਿਖ ਆਵੇਗਾ ਸੋ ਨਿਹਾਲ ਹੋਗੁ। ਮੇਰੀ ਖੁਸੀ ਹੈ ਸੰਗਤ ਇਕ ਤੋਲਾ ਸੋਨਾ ਫਰਮਾਇਸ ਕਰਦੀ ਹੈ। ਹੁੰਡੀ ਕਰਵਾ ਦੇਣੀ। ਜੋ ਸਿੱਖ ਲੋਚਿ ਕੇ ਦੇਗਾ ਤਿਸਦੇ ਕੰਮ ਗੁਰੂ ਕਰੇਗਾ। ਰਿਜਕ ਵਧੇਗਾ ਮਸੰਦ ਔਰ (ਮਸੰਦੀਏ) ਨਾਲ ਮਿਲਨਾ ਨਾਹੀ। ਹੋਰ ਕੋਈ ਆਵੇ ਸੋ ਮੇਲ ਲੈਣਾ। ਦਿਕਤ ਕਿਸੇ ਨਾਲ ਨਹੀਂ ਕਰਨਾ। ਸਭਨਾ ਆਪਸ ਵਿਚ ਪਿਆਰ ਰਖਣਾ। ਗੁਰੂ ਮਨੋਰਥ ਪੂਰੇ ਕਰੇਗਾ। ਨਿਹਾਲ ਹੋਇ। ਸੰਮਤ ੧੭੫੯ ਫਗਣ ਦਸਵੀਂ ੧੦ ਸਤਰਾਂ ਬਾਰਾਂ।

## (੫)

### ਸਤਿਗੁਰੂ ਜੀ

ਸਰਬਤ ਸੰਗਤੇ ਸਭ ਦੇਸ਼ ਗੁਰੂ ਰਖੇਗਾ। ਧਰਮ ਚੰਦ ਛਿੱਬਰ ਦੇ ਪੁੱਤਰ ਨੂੰ ਦੇਗ ਤੁਸਦੇ ਮਨੋਰਥ ਗੁਰੂ ਪੂਰੇ ਕਰੇਗਾ।

### ਸਤਿਗੁਰੂ ਜੀ

ਸ੍ਰੀ ਗੁਰੂ ਜੀ ਦੀ ਆਗਿਆ ਹੈ। ਸਰਬਤ ਸੰਗਤ ਸਭ ਦੇਸ ਦੀ ਗੁਰੂ ਰਖੇਗਾ। ਸੰਗਤ ਗੁਰੂ ਗੁਰੂ ਜਪਨਾ ਜਨਮ ਸਵਰੇਗਾ। ਸੰਗਤ ਦਾ ਭਲਾ ਹੋਵੇ। ਧਰਮ ਚੰਦ ਛਿੱਬਰ ਕਾਮਦਾਰ ਗੁਰੂ ਕੇ ਘਰ ਦਾ ਸੋ ਗੁਰੂ ਕੇ ਕੰਮ ਆਇਆ ਥਾਂ ਲਗਾ ਤਿਸੇ ਉਪਰ ਖੁਸੀ ਹੋਇ। ਜੋ ਕੋਈ ਸਿਖ ਪੁਤ ਗੁਰਬਖਸ਼ ਸਿੰਘ ਛਿੱਬਰ ਬ੍ਰਾਹਮਣ ਨੂੰ ਦੇਗ ਸੋ ਗੁਰੂ ਕੇ ਲੰਗਰ ਪਾਵੇਗਾ। ਸਰਬਤ ਸੰਗਤ ਉਪਰ ਹੁਕਮ ਹੈ ਗੁਰੂ ਕਾ। ਧਰਮ ਚੰਦ ਦੇ ਪੁੱਤਰ ਪੋਤਰੇ ਦੀ ਟਹਿਲ ਕਰਨੀ। ਸੰਗਤ ਕੀ ਗੁਰੂ ਬਹੁੜੀ ਕਰੇਗਾ। ਸੰਗਤ ਨਿਹਾਲ ਹੋਇ। ਸੰਗਤ ਉਪਰ ਮੇਰੀ ਖੁਸੀ ਹੈ। ਸੰਗਤ ਮੇਰਾ ਖਾਲਸਾ ਹੈ। ਸੰਮਤ ੧੭੬੦ ਅਸੂ ਯਾਰਵੀਂ ੧੧, ਸਤਰਾਂ ੧੩

## ੬

### ੧ੴ ਸਤਿਗੁਰੂ ਜੀ

ਸ੍ਰੀ ਗੁਰੂ ਜੀ ਕੀ ਆਗਿਆ ਹੈ ਭਾਈ ਗੁਰਬਖਸ਼ ਸਿੰਘ ਖਿਲੌਰ ਸਿੰਘ ਗੁਰੂ ਰਖੇਗਾ ਗੁਰੂ ਗੁਰੂ

ਜਪਨਾ ਜਨਮ ਸੁਧਰੇਗਾ। ਹੁਕਮ ਦੇਖਦਿਆਂ ਭਾਈ ਕੈਲਾ ਤਥਾ ਸਰਬਤ ਭਾਂਜੇ ਦਿਵਾਨ ਹੋਰ ਜੋ ਕੋਈ ਸਿਖ ਖਾਲਸਾ ਕੇ ਨਾਲ ਆਵਨ ਤਿਨਾਂ ਨੂੰ ਤੇ ਜੋ ਭਲਾ ਆਦਮੀ ਆਵੇ ਸੋ ਸਭਨਾਂ ਨੂੰ ਨਾਲ ਲੈ ਕੇ ਮੇਰੇ ਹਜ਼ੂਰ ਔਣਾ। ਤੂੰ ਮੇਰਾ ਖਾਨਜਾਦਾ ਹੈ।

ਤੇਰੀ ਉਪਰ ਮੇਰੀ ਬਹੁਤ ਮੇਹਰਬਾਨਗੀ ਹੈ। ਤੇਰਾ ਅਤੇ ਜੋ ਤੇਰੇ ਨਾਲ ਆਵੇਗਾ ਸਵਨਾ ਦਾ ਖਸਮਾਨਾ ਕਰਾਂਗੇ। ਕਿਸੇ ਗਲ ਦਾ ਭੌ ਨਹੀਂ ਕਰਨਾ। ਖਾਤਰ ਨਸਾ ਰਖ ਕੇ ਆਉਣਾ ਜੇ ਤੇਰੇ ਪਿਉ ਦੀ ਖਿਦਮਤ ਸੀ ਸੋ ਤੈਨੂੰ ਬਖਸੀ। ਇਕ ਘੋੜਾ ਪੰਜ ਸੌ ਰੁਪਯਾ ੫੦੦) ਨਕਦ ਲਾਲ ਸਿੰਘ ਹੀਰਾ ਸਿੰਘ ਦਰਵਾਨਾਂ ਨਾਲ ਭੇਜਿਆ ਹੈ। ਸੰਮਤ ੧੭੬੧ ਭਾਦੋਂ ਦੀ ੧੨ ਸਤਰਾਂ ੧੪.

## ਪਟੇ ਦੇਣ ਵਾਸਤੇ ਹੁਕਮਨਾਮੇ

ਅਕਾਲ ਸਹਾਇ
ਦਰਬਾਰ ਸਾਹਿਬ ਜੀ

ੴ ਸ੍ਰੀ ਅਕਾਲ ਸਹਾਇ
ਤਖ਼ਤ ਅਕਾਲ ਬੁੰਗਾ ਜੀ
ਸੰਮਤ 1864

ੴ ਸ੍ਰੀ ਵਾਹਿਗੁਰੂ ਜੀ ਕੀ ਫਤੇਹਿ

ਸਤਿ ਸ੍ਰੀ ਮਹਾਰਾਜ ਕਰੁਣਾ ਭੰਡਾਰ ਮਹਿਮਾ ਆਗਰ ਲਛਮੀ ਜਾ ਕੇ ਖੜੀ ਦੁਆਰ ਜੋ ਐਸਾ ਸ੍ਰੀ ਗੁਰੂ ਸਾਹਿਬ ਜੀ ਕਾ ਦਰਬਾਰ। ਸ੍ਰੀ ਅਕਾਲ ਤਖਤ ਬੁੰਗਾ ਸਾਹਿਬ ਜੀ ਸੇ। ਸਿਰਦਾਰ ਜਵਾਹਰ ਸਿੰਘ ਜੋਗ ਲਿਖਤੁਮ ਸਰਬਤ ਖਾਲਸਾ ਜੀ ਸ੍ਰੀ ਵਾਹਿਗੁਰੂ ਜੀ ਕੀ ਫਤਹਿ ਬੋਲੀ ਹੈ ਬੁਲਾਵਣੀ ਇਥੇ ਸੁਖ ਹੈ ਤੁਸਾਂ ਨੂੰ ਸਤਿਗੁਰੂ ਰਾਜ ਭਾਗ ਪ੍ਰਤਾਪ ਸਜੁੰਤ ਰਖੇ ਹੋਰ ਭਾਈ ਸੇਵਾ ਸਿੰਘ ਹੁਕਮ ਨਾਵੀਏ ਦੇ ਖੂਹ ਕੁਝਰਾਂਵਾਲੇ ਦੇ ਤਲਕੇ ਵਿਚ ਹੈਨ ਰਾਹ ਵਾਲੀ ਤਿਲਵੰਡੀ ਵਿਚ ਸਾਬਕ ਦਸਤੂਰ ਧਰਮ ਅਰਥ। ਸੋ ਪਰਵਾਨਾ ਤੁਸਾਂ ਦਾ ਗੁਜਰਦਾ ਕਰ ਦੇਵਣਾ। ਏਹ ਤੁਸਾਡਾ ਪੁੰਨ ਹੈ ਤੇ ਸਰਬਤ ਖਾਲਸੇ ਜੀ ਕੀ ਤੁਸਾਡੇ ਉਪਰ ਖੁਸ਼ੀ ਹੈ। ਲਾਇਕ ਜਾਣ ਕੇ ਸਤਿਗੁਰਾਂ ਤੁਸਾਂ ਨੂੰ ਰਾਜ ਭਾਗ ਬਖਸ਼ਿਆ ਹੈ ਹੋਰ ਸਭ ਸੁਖ ਹੈ। ਤੁਸਾਡਾ ਵਾਹਿਗੁਰੂ ਅਵਲ ਪ੍ਰਤਾਪ ਰਖੇ।

ਮੋਹਰ

ੴ ਅਕਾਲ ਸਹਾਇ
ਤਖ਼ਤ ਅਕਾਲ
ਬੁੰਗਾ ਸੰਮਤ 1864

ੴ ਵਾਹਿਗੁਰੂ ਜੀ ਕੀ ਫਤਹਿ ਹੈ। ਸਤਿ ਸਤਿ ਸ੍ਰੀ ਮਹਾਰਾਜ ਕਰੁਣਾ ਭੰਡਾਰ ਮਹਿਮਾ ਆਗਰ ਲੱਛਮੀ ਜਾ ਕੇ ਖੜੀ ਦੁਆਰ ਸੋ ਐਸਾ ਸ੍ਰੀ ਗੁਰੂ ਸਾਹਿਬ ਕਾ ਦਰਬਾਰ ਸਾਹਿਬ ਜੀ ਸ੍ਰੀ ਤਖਤ ਅਕਾਲ ਬੁੰਗਾ ਸਾਹਿਬ ਜੀ ਸੇ ਸ੍ਰੀ ਮਹਾਰਾਜਾ ਅਧਰਾਜ ਰਾਜਾ ਗੁਲਾਬ ਸਿੰਘ ਜੀ

(ਮਾਤਾ ਜੀ ਦੀ ਲਿਖਤ)

ਨਾਇਕ ਹਰਿਦਾਸੁ ਸਰਬਤਿ ਸੰਗਤਿ ਗੁਰੂ ਤੁਸਾਡੀ ਰਖੈਗਾ ਮੇਵੜੇ ਭੇਜੇ ਹਨਿ ਕਾਰ ਭੇਟ ਸੁਖ ਮੰਨਤਿ ਬੋਲਿਆ ਚਲਿਆ ਸਭਨਾ ਜੀਆ ਕਾ ਦੇਣਾ ਸ੍ਰੀ ਗੁਰੂ ਜੀ ਸਰਬ੍ਰਤਿ ਸੰਗਤਿ ਕੇ ਮਨਰੋਥ ਪੂਰੇ ਕਰੈਗਾ

(ਲਿਖਾਰੀ ਦੀ ਲਿਖਤ)

ੴ ਸਤਿਗੁਰੂ ਜੀ

ਸ੍ਰੀ ਗੁਰੂ ਜੀ ਕਾ ਹੁਕਮੁ ਮੰਨਣਾ ਸ੍ਰੀ ਮਾਤਾ ਜੀ ਕੀ ਖੁਸੀ ਵਾਚਣੀ ਨਾਇਕੁ ਹਰਦਾਸੁ ਸਰਬਤ ਸੰਗਤ ਧੀਰ ਬਸੀਆਂ ਕੀ ਸ੍ਰੀ ਗੁਰੂ ਜੀ ਤੁਸਾਡੀ ਰਖੈਗਾ ਏਥੈ ਸ੍ਰੀ ਗੁਰੂ ਜੀ ਕੈ ਦਰ ਸਰਬ ਸੁਖੁ ਹੈ ਸ੍ਰੀ ਗੁਰੂ ਜੀ ਸਰਬਤ ਸੰਗਤ ਨੋ ਸੁਖਾਲਿਆ ਰਖੈਂ ਨਾਇਕ ਜੀ ਤੁਸਾਡੀ ਅਰਦਾਸ ਆਈ ਚਿਰੁ ਹੋਇਆ ਹੈ ਹੁਣ ਮੇਵੜੇ ਭੇਜੇ ਹਨਿ ਕਾਰ ਭੇਟ ਸੁਖ ਮੰਨਤ ਬੋਲਿਆ ਚਲਿਆ ਸਰਬਤ ਜੀਆ ਦਾ ਦੇਣਾ ਜੋ ਅਰਦਾਸ ਲੋਚ ਕੈ ਦੇਹੁਗੇ ਸੋ ਹਜੂਰਿ ਆਇ ਪਹੁਚੁਗੁ ਸਰਬਤ ਸੰਗਤ ਕਾ ਬਾਧਾ ਹੋਵੈਗਾ ਸ੍ਰੀ ਗੁਰੂ ਜੀ ਸਰਬਤ...

# ਗੁਰੂ ਗੋਬਿੰਦ ਸਿੰਘ ਜੀ

## ੧
## ਦਸਵੇਂ ਗੁਰੂ ਗੋਬਿੰਦ ਸਿੰਘ ਜੀ ਵਲੋਂ ਸੰਗਤਿ ਢਾਕਾ ਚਟਗਾਂਵ ਆਦਿ ਜੋਗੁ

"...ਹੱਛਾ ਹਾਥੀ ਜੰਗੀ ਭੇਜਣਾ..."

ੴ ਸਤਿਗੁਰੂ

ਸਿਰੀ ਗੁਰੂ ਜੀਉ ਦੀ ਆਗਿਆ ਹੈ ਭਾਈ ਹੁਲਾਸ ਚੰਦ ਬਖਸ਼ੀਸ਼ ਚੰਦ ਸਰਬਤ ਸੰਗਤ ਢਾਕੇ ਕੀ ਸੰਗਤ ਚਟਗਾਵ ਕੀ ਸੰਗਤ ਸੋਨਦੀਪ ਕੀ ਸੰਗਤ ਸਿਲਹਟ ਕੀ ਸਰਬਤ ਸੰਗਤ ਗੁਰੂ ਰਖੈਗਾ ਹਛਾ ਹਾਥੀ ਜੰਗੀ ਭੇਜਣਾ ਅਵਲ ਸੰਗਤ ਨਿਹਾਲ ਹੋਈ ਸੰਗਤ ਦੇ ਰੁਜਗਾਰ ਵਿਚ ਗੁਰੂ ਬਰਕਤ ਕਰੈਗਾ ਸੰਗਤ ਨਿਹਾਲ ਹੋਈ ਜੋ ਸਿਖ ਕਵਡੀ ਪਾਵੇਗਾ ਸੋ ਨਿਹਾਲ ਹੋਗੁ ਸੰਗਤ ਕੀ ਗੁਰੂ ਬਹੁੜੀ ਕਰੈਗਾ

(ਸੰਗਤ ਗੁਰਦੁਆਰਾ ਢਾਕਾ– 'ਕੌਮੀ ਦਰਦ', ੨੭ ਦਸੰਬਰ ੧੯੩੦)

# ੨

# ਦਸਵੇਂ ਗੁਰੂ ਗੋਬਿੰਦ ਸਿੰਘ ਜੀ ਵਲੋਂ ਸੰਗਤਿ ਢਾਕੇ ਕੀ ਲਸ਼ਕਰ ਕੀ ਆਦਿ ਜੋਗੁ

"...ਕਾਰ ਭੇਟ ਮੰਨਤ ਕਪੜਾ ਹਥਿਆਰ ਢਾਲ ਜੋ ਗੁਰੂ ਕੇ ਨਵਿਤ ਕੀ ਕਵਡੀ ਹੋਵੈ ਸੋ ਭਾਈ ਹੁਲਾਸ ਚੰਦ ਨੋ ਦੇਣੀ..."

ੴ ਸਤਿਗੁਰੂ

ਸਿਰੀ ਗੁਰੂ ਜੀਉ ਦੀ ਆਗਿਆ ਹੈ ਭਾਈ ਹੁਲਾਸ ਚੰਦ ਭਾਈ ਬਖਸ਼ੀਸ਼ ਚੰਦ ਭਾਈ ਬੁਲਾਕੀ ਦਾਸ ਸੇਵਕ ਮਿਹਰਚੰਦ ਕਾਸੀ ਰਾਮ ਲਾਲ ਚੰਦ ਦਾਨੀਰਾਇ ਬਾਬੂ ਰਾਇ ਮਹੇਸ ਦਾਸ ਬਿੰਦਰਾਬਨ ਸਰਬਤ ਸੰਗਤ ਢਾਕੇ ਕੀ ਸੰਗਤ ਲਸ਼ਕਰ ਕੀ ਚਟਗਾਵ ਕੀ ਸੋਨਦੀਪ ਕੀ ਸੰਗਤ ਸਿਲਹਟ ਕੀ ਸਰਬਤ ਸੰਗਤ ਗੁਰੂ ਰਖੈਗਾ ਜਿਨ ਸਿਖ ਵਾਹਗੁਰੂ ਕੀਤਾ ਹੈ ਤਿਸਨੋ ਹੁਕਮੁ ਹੈ ਕਾਰ ਭੇਟ ਮਨਤ ਅਰਦਾਸ ਕਪੜਾ ਹਥਿਆਰ ਢਾਲ ਜੋ ਗੁਰੂ ਕੇ ਨਵਿਤ ਕੀ ਕਵਡੀ ਹੋਵੈ ਸੋ ਭਾਈ ਹੁਲਾਸ ਚੰਦ ਨੋ ਦੇਣੀ ਹੋਰਸੋ ਨੋ ਨਾਹੀ ਦੇਣੀ ਸੰਗਤ ਮੇਰੇ ਹੁਕਮ ਨਾਲ ਕੰਮੁ ਹੈ ਭਾਈ ਹੁਲਾਸ ਚੰਦ ਸੰਗਤ ਕਾਰ ਭੇਟ ਲੈ ਕੈ ਦੀਵਾਲੀ ਨੋ ਦਰਸਨ ਆਵਣਾ ਜੋ ਸਿਖ ਦਰਸਨ ਆਵਗੁ ਤਿਸਦੇ ਕਦਮ ਥਾਇ ਪਉਨਗੇ ਭਾਈ ਗਿਰਧਰ ਲਾਲ ਗੁਰੂ ਪਾਸ ਗਇਆ ਹੈ ਭਾਈ ਮਿਹਰ ਚੰਦ ਤੈਂ ਜੀ ਵਿਚ ਕੁਛ ਨਹੀਂ ਕਰਣਾ ਤੇਰੇ ਸਿਰ ਉਪਰ ਗੁਰੂ ਹੈ ਨਿਹਾਲ ਹੋਏ ਤੁਲਾ ਰਾਮ ਦਾ ਦੋਹਤਾ ਲੈ ਆਵਣਾ ਜੋ ਸਿਖੁ ਆਵਗੁ ਸੋ ਨਿਹਾਲ ਹੋਗੁ ਸੰਗਤ ਕੇ ਰੁਜਗਾਰ ਵਿਚ ਗੁਰੂ ਬਰਕਤ ਕਰੈਗਾ ਸੰਗਤ ਨਿਹਾਲੁ ਹੋਈ ਸੰਗਤ ਕੇ ਮਨੋਰਥ ਗੁਰੂ ਪੂਰੇ ਕਰੈਗਾ ਗਿਰਦ ਨਿਵਾਹੀ ਦੀ ਸੰਗਤ ਲੈ ਆਵਣੀ ਕਪੜਾ ਚੀਰੇ ਢਾਲਾਂ ਲੈ ਕੇ ਆਵਣਾ ਸੰਗਤ ਨਿਹਾਲ ਹੋਈ ਜੋ ਸਿਖ ਕਵਡੀ ਲਾਵੈਗਾ ਸੋ ਨਿਹਾਲੁ ਹੋਗੁ ਖਾਸੀ ਪੁਸਾਕ ਲੈ ਆਵਣੀ ਕਪੜੇ ਦੀ ਫਰਮਾਇਸ ਦੇਗੁ ਤਿਸਦੇ ਰੁਜਗਾਰ ਵਿਚ ਬਰਕਤ ਹੋਵੈਗੀ ਸੰਗਤੀਏ ਦੇ ਮੁਹਿ ਨਾਹੀ ਲੱਗਣਾ ਸੰਗਤ ਕੇ ਰੁਜਗਾਰ ਵਿਚ ਗੁਰੂ ਬਰਕਤ ਕਰੈਗਾ ਸੰਗਤ ਨਿਹਾਲ ਹੋਈ ਸੰਗਤ ਕੀ ਬਾਹੁੜੀ ਗੁਰੂ ਕਰੈਗਾ ਸੰਗਤ ਕੇ ਸਭ ਮਨੋਰਥ ਗੁਰੂ ਪੂਰੇ ਕਰੈਗਾ ਖਸਮਾਨਾ ਹੋਵੈਗਾ ਖੁਸੀ ਹੋਈ ਹੈ

(ਸੰਗਤਿ ਗੁਰਦੁਆਰਾ ਢਾਕਾ)

# ੩

# ਦਸਵੇਂ ਗੁਰੂ ਗੋਬਿੰਦ ਸਿੰਘ ਜੀ ਵਲੋਂ ਭਾਈ ਸੰਗਤੀਆ ਜੋਗੁ

(ਫਗਣ ਸੁਦੀ ੫, ਸੰਮਤ ੧੭੫੦, ੧੯ ਫਰਵਰੀ ੧੬੯੪)

"...ਸੰਗਤਿ ਬਿਸੋਏ ਨੋ ਦਰਸਨਿ ਆਵਣਾ...

ਇਕ ਤੁਪਕ ਸਾਜ ਸੁਧਾ ਲੈ ਆਵਣਾ..."



੧ੴ ਸਤਿਗੁਰੁ

[illegible]

[illegible]

੧ ਇਕੁ ਤੁਪਕ ਸਾਜ ਸੁਧਾ ਲੈ ਆਵਣਾ

ਮਿਤੀ ਫਗਣ ਸੁਦੀ ੫ ਸੰਮਤ ੧੭ ੫੦ ਪੰਜਾਹ।

[illegible]

(ਗੁ. ਅਹੀਆ ਗੰਜ ਲਖਨਊ)

## ਹੁਕਮਨਾਮਾ ਪਾਤਸ਼ਾਹੀ ੧੦

ਫਗਣ ਸੁਦੀ ੫, ਸੰਮਤ ੧੭੫੦ ਬਿ.

੧੯ ਫਰਵਰੀ, ੧੬੯੪ ਈ.

(ਗੁਰੂ ਜੀ ਦੀ ਲਿਖਤ)

ਇਕ ਤੁਪਕ

੧ੳਂ ਗੁਰੂ ਸਤ

ਭਾਈ ਸੰਗਤੀਆ ਕਾਰ ਸੰਗਤ ਲੈ ਆਵਣਾ ਖੁਸੀ ਹੈ

(ਲਿਖਾਰੀ ਦੀ ਲਿਖਤ)

੧ੳਂ ਗੁਰੂ ਸਤ

ਸਿਰੀ ਸਤਿਗੁਰੂ ਜੀਉ ਕੀ ਆਗਿਆ ਹੈ ਭਾਈ ਸੰਗਤੀਆ ਬਾਲਾ ਸਰਬਤਿ ਸੰਗਤਿ ਗੁਰੂ ਰਖੈਗਾ ਸੰਗਤਿ ਗੁਰੂ ਗੁਰੂ ਜਪਣਾ ਜਨਮ ਸਉਰੇਗਾ ਕਾਰ ਲੈ ਕੇ ਸੰਗਤਿ ਬਿਸੋਏ ਨੋ ਦਰਸਨਿ ਆਵਣਾ ਜੋ ਆਵੈਗਾ ਸੋ ਨਿਹਚਲੁ ਹੋਵਗੁ ੧ ਇਕੁ ਤੁਪਕ ਸਾਜ਼ ਸੁਧਾ ਲੈ ਆਵਣਾ।

ਮਿਤੀ ਫਗਣ ਸੁਦੀ ੫ ਸੰਮਤ ੧੭੫੦ ਪੰਜਾਹਾ

# 4

# ਦਸਵੇਂ ਗੁਰੂ ਗੋਬਿੰਦ ਸਿੰਘ ਜੀ ਵਲੋਂ ਭਾਈ ਤਲੋਕਾ ਭਾਈ ਰਾਮਾ ਜੋਗੁ

(ਭਾਦੋਂ ੨ ਸੰਮਤ ੧੭੫੩ ਬਿ., ੨ ਅਗਸਤ ੧੬੯੬ ਈ.)

"...ਤੁਧ ਜਮੀਅਤ ਲੈ ਕੇ ਅਸਾਡੇ ਹਜੂਰ ਆਵਣਾ ਤੇਰਾ ਘਰੁ ਮੇਰਾ ਅਸੈ..."



(ਬੁਰਜ ਬਾਬਾ ਆਲਾ ਸਿੰਘ, ਕਿਲ੍ਹਾ ਮੁਬਾਰਿਕ, ਪਟਿਆਲਾ)

(ਹੁਕਮਨਾਮਾ ਪਾਤਸ਼ਾਹੀ ੧੦)

ਭਾਦੋਂ ੨, ਸੰਮਤ ੧੬੫੩ ਬਿ.

੨ ਅਗਸਤ, ੧੬੯੬ ਈ.

(ਗੁਰੂ ਜੀ ਦੀ ਲਿਖਤ)

੧ੴ ਸਤਿਗੁਰ ਜੀ।

ਭਾਈ ਤਲੋਕਾ ਭਾਈ ਰਾਮਾ ਸੰਗਤ ਗੁਰੂ ਰਖੈਗਾ ਤੁਸਾਂ ਅਸਵਾਰ ਲੈ ਕੇ ਆਵਣਾ ਜ਼ਰੂਰ ਆਵਣਾ ਤੇਰੇ ਉਤੈ ਭਾਰੀ ਮੇਹਰਵਾਨਗੀ ਅਸੈ ਤੈਂ ਆਵਣਾ 1 ਜੋੜਾ ਰਖਾਵਣਾ

(ਲਿਖਾਰੀ ਦੀ ਲਿਖਤ)

੧ੴ ਸਤਿਗੁਰੂ ਜੀ

ਸਿਰੀ ਗੁਰੂ ਜੀਉ ਕੀ ਆਗਿਆ ਹੈ ਭਾਈ ਤਲੋਕਾ ਭਾਈ ਰਾਮਾ ਸਰਬਤ ਸੰਗਤ ਗੁਰੂ ਰਖੈਗਾ ਤੁਧੁ ਜਮੀਅਤ ਲੈ ਕੇ ਅਸਾਡੇ ਹਜੂਰ ਆਵਣਾ ਮੇਰੀ ਤੇਰੇ ਉਪਰਿ ਬਹੁਤੁ ਖੁਸੀ ਹੈ ਤੇਰਾ ਘਰੁ ਮੇਰਾ ਹੈ ਤੁਧੁ ਹੁਕਮੁ ਦੇਖਦਿਆਂ ਹੀ ਛੇਤੀ ਅਸਾਡੇ ਹਜੂਰ ਆਵਣਾ ਤੇਰਾ

ਘਰੁ ਮੇਰਾ ਅਸੈ ਤੁਧੁ ਸਿਤਾਬੀ ਹੁਕਮੁ ਦੇਖਦਿਆਂ ਹੀ ਆਵਣਾ ਤੁਸਾਂ ਅਸਵਾਰ ਲੈ ਕੇ ਆਵਣਾ ਜ਼ਰੂਰ ਆਵਣਾ ਤੇਰੇ ਉਤੈ ਅਸਾਡੀ ਖਰੀ ਮਿਹਰਵਾਨਗੀ ਅਸੈ ਤੈ ਆਵਣਾ ਇਕ 1 ਜੋੜਾ ਭੇਜਾ ਹੈ ਰਖਾਵਣਾ ਭਾਦੋਂ 2 ਸੰਮਤ 53

# ੫

# ਦਸਵੇਂ ਗੁਰੂ ਗੋਬਿੰਦ ਸਿੰਘ ਵਲੋਂ ਸੰਗਤਿ ਰੂਪੇ ਕੀ ਜੋਗੁ

(ਭਾਦੋਂ ੨, ਸੰਮਤ ੧੭੫੩ ਬਿ. ੨ ਅਗਸਤ ੧੬੯੬ ਈ.)

"...ਅਸਵਾਰ ਪਿਆਦੇ ਬੰਦੂਕੀ ਜਮੀਅਤ ਲੈ ਕੇ ਤੁਸਾਂ ਆਵਣਾ
ਮੇਰੀ ਬਹੁਤ ਖੁਸੀ ਹੈ...ਸਿਤਾਬੀ ਆਵਣਾ....



(ਪਿੰਡ ਭਾਈ ਰੂਪੇ ਵਿਚ)

(ਹੁਕਮਨਾਮਾ ਪਾਤਸ਼ਾਹੀ ੧੦)

ਭਾਦੋਂ ੨, ਸੰਮਤ ੧੭੫੩ ਬਿ.

੨ ਅਗਸਤ, ੧੬੯੬ ਈ.

(ਗੁਰੂ ਜੀ ਦੀ ਲਿਖਤ)

(ਭਾਈ) ਸੁਖੀਆ ਗੁਰੂ ਰਖੈਗਾ ਤੁਸਾ ਹਜੂਰ ਆਵਣਾ (ਤੇਰਾ) ਘਰ ਅਸਾਡਾ ਹੈ।

੧ ਇਕੁ ਊਠ ਲੈ ਆਵਣਾ ਤੁਸਾ ਜ਼ਰੂਰ ਆਵਣਾ

ਭਾਈ ਰੂਪੇ ਦਾ ਘਰੁ ਮੇਰਾ ਹੈ ਮੇਰੀ ਖੁਸੀ ਹੈ ਸਤਰਾਂ ੧੦

(ਲਿਖਾਰੀ ਦੀ ਲਿਖਤ)

੧ੴ ਸਤਿਗੁਰੂ ਜੀ

ਸਿਰੀ ਗੁਰੂ ਜੀਉ ਕੀ ਆਗਿਆ ਹੈ ਭਾਈ ਸੁਖੀਆ ਸਰਬਤ ਸੰਗਤਿ ਰੂਪੇ ਕੀ ਗੁਰੂ ਰਖੈਗਾ ਸੰਗਤਿ ਗੁਰੂ ਗੁਰੂ ਜਪਣਾ ਜਨਮੁ ਸਉਰੈਗਾ ਅਸਵਾਰ ਪਿਆਦੇ ਬੰਦੂਕੀ ਜਮੀਅਤਿ ਲੈ ਕੈ ਤੁਸਾ ਆਵਣਾ ਮੇਰੀ ਬਹੁਤੁ ਖੁਸੀ ਹੈ ਜੋ ਆਵਗੁ ਸੋ ਨਿਹਾਲੁ ਹੋਗੁ ਹੁਕਮੁ ਦੇਖਦੇ ਹੀ ਸਿਤਾਬੀ ਆਵਣਾ ਗੁਰੂ ਸੰਗਤ ਕੀ ਬਾਹੁੜੀ ਕਰੈਗਾ ਗੁਰੂ ਸੰਗਤ ਕੇ ਸਭ ਮਨੋਰਥ ਪੂਰੇ ਕਰੈਗਾ ਸੰਗਤਿ ਨਿਹਾਲ ਹੋਈ।

## ੬

# ਦਸਵੇਂ ਪਾਤਿਸ਼ਾਹ ਗੁਰੂ ਗੋਬਿੰਦ ਸਿੰਘ ਜੀ ਵਲੋਂ ਸੰਗਤਿ ਸ਼ਾਹਜ਼ਾਦੇ ਅਜ਼ੀਮੁੱਦੀਨ ਦੇ ਲਸ਼ਕਰ ਕੀ ਦੇ ਨਾਮ

(ਸਾਵਣ ੨੪, ਸੰਮਤ ੧੭੫੫ ਬਿ., ੨੪ ਜੁਲਾਈ ੧੬੯੮)

"...ਭਾਈ ਮੁਹਕਮ ਸਿੰਘ ਜੀ ਭਾਈ ਸਤੀ ਦਾਸ...੧੦੦ ਸਉ ਤੋਲਾ ਸੋਨਾ ਫੁਰਮਾਇਸ਼ ਕਾ ਕਰਿ ਭੇਜਣਾ...ਤੁਸਾਡਾ ਘਰੁ ਮੇਰਾ ਅਸੈ..."



(ਉਚਲਾ ਪਿੰਡ (ਜ਼ਿਲ੍ਹਾ ਪੂਰਨਿਆਂ ਦੇ ਗੁਰਦੁਆਰੇ)

(ਹੁਕਮਨਾਮਾ ਪਾਤਸ਼ਾਹੀ ੧੦)

ਸਾਵਣ ੨੪, ਸੰਮਤ ੧੭੫੫ ਬਿ.,

੨੪ ਜੁਲਾਈ, ੧੬੯੮ ਈ.

(ਗੁਰੂ ਜੀ ਦੀ ਲਿਖਤ)

ੴ ਸਤਿਗੁਰੂ ਜੀ

ਭਾਈ ਮੁਹਕਮ ਸਿੰਘ ਜੀ ਸਤੀ ਦਾਸ ਸਰਬਤ ਸੰਗਤੁ ਸ਼ਹਜ਼ਾਦਾ ਅਜ਼ੀਮੁਦੀਨ ਦੇ ਲਸ਼ਕਰ ਦੀ ਗੁਰੂ ਰਖੇਗਾ ੧੦੦) ਸਉ ਤੋਲੇ ਸੋਨਾ ਫਰਮਾਇਸ ਕਰ ਭੇਜਣਾ ਗੁਰੂ ਸੰਗਤ ਕੇ ਰੁਜਗਾਰ ਅੰਦਰ ਬਰਕਤ ਕਰੈਗਾ।

(ਲਿਖਾਰੀ ਦੀ ਲਿਖਤ)

ੴ ਸਤਿ ਗੁਰੂ ਜੀ

ਸਿਰੀ ਗੁਰੂ ਜੀ ਕੀ ਆਗਿਆ ਹੈ ਭਾਈ ਮੁਹਕਮ ਸਿੰਘ ਜੀ ਭਾਈ ਸਤੀ ਦਾਸ ਸਰਬਤ ਸੰਗਤਿ ਸਹਜਾਦੇ ਅਜ਼ੀਮ ਦੇ ਲਸ਼ਕਰ ਕੀ ਗੁਰੂ ਰਖੈਗਾ ਗੁਰੂ ਗੁਰੂ ਜਪਣਾ ਜਨਮੁ ਸਉਰੇਗਾ ੧੦੦) ਸਉ ਤੋਲਾ ਫੁਰਮਾਇਸ ਕਾ ਕਰਿ ਭੇਜਣਾ ਸਰਬਤ ਸੰਗਤਿ ਸਹਜਾਦੇ ਅਜੀਮ ਕੇ ਲਸ਼ਕਰ ਦੀ ਨੋ ਮੇਰਾ ਹੁਕਮੁ ਹੈ ਜੋ ਸਿਖੁ ਸੋਨੇ ਦੀ ਫੁਰਮਾਇਸ ਦੇਗੁ ਸੋ ਨਿਹਾਲੁ ਹੋਗੁ ਗੁਰੂ ਤਿਸਕੀ ਬਾਹੁੜੀ ਕਰੇਗਾ ਗੁਰੂ ਸੰਗਤਿ ਦੇ ਰੁਜਗਾਰ ਅੰਦਰ ਬਰਕਤ ਕਰੇਗਾ ਮੇਰੀ ਬਹੁਤੁ ਖੁਸੀ ਅਸੈ ਸੰਗਤਿ ਨਿਹਾਲੁ ਹੋਈ ਗੁਰੂ ਸੰਗਤਿ ਕੇ ਸਭ ਮਨੋਰਥ ਪੂਰੇ ਕਰੇਗਾ ਤੁਸਾਡਾ ਘਰੁ ਮੇਰਾ ਅਸੈ

ਮਿਤੀ ਸਾਵਣ ੨੪ ਸੰਮਤ ੧੭੫੫ ਸਤਰਾਂ ਅਠ ੮

## ੭

# ਦਸਵੇਂ ਗੁਰੂ ਗੋਬਿੰਦ ਸਿੰਘ ਜੀ ਵਲੋਂ ਸੰਗਤਿ ਪਟਣ ਫ਼ਰੀਦ ਕੇ ਕੀ ਜੋਗੁ

(ਫਾਗੋ ੪ ਸੰਮਤ ੧੭੫੬, ੧ ਫਰਵਰੀ ੧੭੦੦ ਈ.)

"...ਸੰਗਤਿ ਮੇਰਾ ਖ਼ਾਲਸਾ ਹੈ ਗੁਰੂ ਕੇ ਨਿਵਿਤ ਕਾ ਹੋਵੈ ਸੋ ਵਿਸੋਏ ਨੂੰ ਹਜ਼ੂਰਿ ਲੈ ਕੇ ਦਰਸਨ ਆਵਣਾ...ਹੋਰਸ ਕਿਸੇ ਮਸੰਦ ਨੂੰ ਨਾਹੀ ਮੰਨਣਾ...."



ੴ ਸਤਿਗੁਰੂ ਜੀਉ

(ਸਿੱਖ ਰੈਫਰੈਂਸ ਲਾਇਬਰੇਰੀ ਅੰਮ੍ਰਿਤਸਰ ਵਿਚ)

(ਹੁਕਮਨਾਮਾ ਪਾਤਸ਼ਾਹੀ ੧੦)

ਫਗਣ ੪, ਸੰਮਤ ੧੭੫੬ ਬਿ.

੧ ਫ਼ਰਵਰੀ, ੧੭੦੦ ਈ.

(ਗੁਰੂ ਜੀ ਦਾ ਨੀਸ਼ਾਣੁ ਅਤੇ ਲਿਖਤ)

੨ ਤਿਲੇਦਾਰ ੧ ਸਾਦੀ ੬੦੮

(ਲਿਖਾਰੀ ਦੀ ਲਿਖਤ)

੧ਓ ਸਤਿਗੁਰੂ ਜੀਉ

ਸਿਰੀ ਗੁਰੂ ਜੀਉ ਦੀ ਆਗਿਆ ਹੈ ਸਰਬਤ ਸੰਗਤਿ ਪਟਣ ਫਰੀਦ ਕੇ ਕੀ ਗੁਰੂ ਰਖੈਗਾ ਸੰਗਤਿ ਗੁਰੂ ਗੁਰੂ ਜਪਣਾ ਜਨਮੁ ਸਉਰੈਗਾ ਡਿਉਢ ਤੋਲੇ ਸੋਨੇ ਕੀ ਫੁਮਾਇਸਿ ਰੁਪਈਏ ਉਨੀ ਸਵਾ ੧੯।) ਸੰਤੋਖੇ ਮੇਵੜੇ ਹਥਿ ਮਿਤੀ ਮਾਹੋ ੬ ਸੰਮਤੁ ੧੭੫੬ ਹਜੂਰਿ ਪਹੁਤੇ ਖੁਸੀ ਹੋਈ ਨਿਹਾਲੁ ਹੋਏ ਸੰਗਤਿ ਮੇਰਾ ਖਾਲਸਾ ਹੈ ਗੁਰੂ ਕੇ ਨਿਵਤ ਕਾ ਹੋਵੈ ਸੋ ਵਿਸੋਏ ਨੂ ਹਜੂਰਿ ਲੈ ਕੇ ਦਰਸਨ ਆਵਣਾ ਮੇਰੀ ਖੁਸੀ ਹੈ ਆਵਗੁ ਸੋ ਨਿਹਾਲੁ ਹੋਗੁ ਹੋਰਸ ਕਿਸੇ ਮਸੰਦ ਨੂੰ ਨਾਹੀ ਮੰਨਣਾ ੩ ਤ੍ਰੈ ਪਗਾਂ ਸਿਰਪਾਉ ਭੇਜੇ ਹੈਨਿ ਰਖਾਵਣੇ ਸੰਗਤਿ ਕੇ ਮਨੋਰਥ ਗੁਰੂ ਪੂਰੇ ਕਰੇਗਾ ਮਿਤੀ ਫਾਗੋ ੪ ਸੰਮਤੁ ੧੭੫੬ ਸਤਰਾਂ ੧੦

# ੮

# ਦਸਵੇਂ ਗੁਰੂ ਗੋਬਿੰਦ ਸਿੰਘ ਜੀ ਵਲੋਂ ਭਾਈ ਮਿਹਰ ਚੰਦ ਪੇਸ਼ਕਾਰ ਜੋਗੁ

(ਫਗਣ ੧੦, ੧੭੫੮ ਬਿ., ੬ ਫਰਵਰੀ ੧੭੦੨ ਈ.)

"...ਪੇਸ਼ਕਾਰ ਖੁਫੀਏ ਨਵੀਸ ਕਾ ਮੇਰਾ ਖਾਲਸਾ ਹੈ...ਰੁਪਏ ੨੫) ਪੰਜੀਹ ਫੁਰਮਾਇਸ ਲਿਖੀ ਹੈ...ਸਿਤਾਬੀ ਹੁੰਡੀ ਕਰਾਇ ਭੇਜਣੀ...ਅਰੁ ਹਥੀਆਰ ਬੰਨ ਕੈ ਦਰਸਨਿ ਆਵਣਾ..."

(ਗੁ. ਅਹੀਆ ਗੰਜ, ਲਖਨਊ)

(ਹੁਕਮਨਾਮਾ ਪਾਤਸ਼ਾਹੀ ੧੦)

ਫਗਣ ੧੦ ਸੰਮਤ ੧੭੫੮ ਬਿ.

੬ ਫਰਵਰੀ ੧੭੦੨ ਈ.

(ਗੁਰੂ ਜੀ ਦਾ ਨਿਸ਼ਾਣ ਅਤੇ ਲਿਖਤ)

(ਲਿਖਾਰੀ ਦੀ ਲਿਖਤ)

੧ਓ ਸਤਿਗੁਰੂ ਜੀਉ

ਸਿਰੀ ਗੁਰੂ ਜੀ ਦੀ ਆਗਿਆ ਹੈ ਭਾਈ ਮਿਹਰਚੰਦੁ ਪੇਸ਼ਕਾਰ ਖੁਫੀਏ ਨਵੀਸ ਕਾ ਮੇਰਾ ਖਾਲਸਾ ਹੈ ਗੁਰੂ ਰਖੈਗਾ ਗੁਰੂ ਗੁਰੂ ਜਪਣਾ ਜਨਮੁ ਸਉਰੈਗਾ ਰੁਪਯੇ ੨੫) ਪੰਜੀ ਫੁਰਮਾਇਸਿ ਲਿਖੀ ਹੈ ਹੁਕਮੁ ਦੇਖਦੇ ਸਿਤਾਬੀ ਹੁੰਡੀ ਕਰਾਇ ਭੇਜਣੀ ਖਸਮਾਨਾ ਹੋਗੁ ਬਾਹੁੜੀ ਹੋਵੈਗੀ ਮਸੰਦ ਅਰੁ ਮਸੰਦੀਏ ਨੋ ਨਾਹੀ ਮਿਲਣਾ ਜੋ ਕਿਛੁ ਗੁਰੂ ਕੇ ਨਵਿਤ ਕਾ ਹੋਵੈ ਸੋ ਹਜੂਰਿ ਪਹੁਚਾਵਣਾ ਨਿਹਾਲੁ ਹੋਵਉਗੇ ਜੋ ਸਿਖੁ ਮਿਲੈ ਸੋ ਮੇਲ ਲੈਵਣਾ ਮੇਰੀ ਖੁਸੀ ਹੈ ਦਿਕਤਿ ਨਾਹੀ ਕਰਣੀ ਅਰੁ ਹਥਿਆਰ ਬੰਨ ਕੈ ਦਰਸਿਨ ਆਵਣਾ ਜੋ ਸਿਖੁ ਦਰਸਨ ਆਵਗੁ ਤਿਸ ਦੀ ਘਾਲ ਥਾਇ ਪਵੈਗੀ ਮਿਤੀ ਫਾਗੋ ੧੦ ਸੰਮਤੁ ੧੭੫੮ ਸਤਰਾਂ ੯ ਜੋ ਕਿਛੁ ਗੁਰੂ ਕੇ ਨਮਿਤ ਕਾ ਹੋਵੈ ਸੋ ਹਜੂਰਿ ਹੁੰਡੀ ਕਰਾਇ ਭੇਜਣੀ ਸਤਰਾਂ ਦਸ ੧੦

# ੬

# ਦਸਵੇਂ ਗੁਰੂ ਗੋਬਿੰਦ ਸਿੰਘ ਜੀ ਵਲੋਂ ਭਾਈ ਮਿਹਰ ਚੰਦ ਧਰਮ ਚੰਦ ਜੋਗੁ

(ਫੱਗਣ ੧੦, ੧੭੫੮ ਬਿ., ੬ ਫਰਵਰੀ ੧੭੦੨ ਈ.)

"ਤੁਸੀ ਮੇਰਾ ਖਾਲਸਾ ਹੋ ਇਕੁ ਸਉ ਇਕੁ ੧੦੧ ਰੁਪਯਾ ਹਾਥੀ ਦੀ ਫੁਰਮਾਇਸਿ...
ਸਿਤਾਬੀ ਹੁੰਡੀ ਕਰਾਇ ਭੇਜਣੀ... ਮਸੰਦ ਮਸੰਦੀਏ
ਨਾਲਿ ਨਾਹੀ ਮਿਲਣਾ ਨਾਹੀ ਮੰਨਣਾ ..."



ੴ ਸਤਿਗੁਰੂ ਜੀ

(ਸ੍ਰੀ ਹਰਿਮੰਦਰ ਸਾਹਿਬ ਪਟਣਾ ਵਿਚ)

ਜਥੇਦਾਰ
ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ

## (੧੭)

ਮਿਤੀ : ੧੦-੯-੧੯੮੧

ਮਿਤੀ : ੨੩-੮-੧੯੮੧ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪੰਜਾਂ ਪਿਆਰਿਆਂ ਵੱਲੋਂ ਜੋ ਫ਼ੈਸਲਾ ਸੁਣਾਇਆ ਗਿਆ ਸੀ, ਉਸ ਵਿਚ ਜਥੇਦਾਰ ਸੰਤੋਖ ਸਿੰਘ ਦਿੱਲੀ ਨੂੰ ਤਨਖ਼ਾਹੀਆ ਕਰਾਰ ਦਿੱਤਾ ਗਿਆ ਸੀ, ਉਸ ਸੰਬੰਧ ਵਿਚ ਅੱਜ ਮਿਤੀ ੧੦ ਸਤੰਬਰ, ੧੯੮੧ ਨੂੰ ਸਵੇਰੇ ੧੦ ਵਜੇ ਜਥੇਦਾਰ ਸੰਤੋਖ ਸਿੰਘ ਦੇ ਸ੍ਰੀ ਅਕਾਲ ਤਖ਼ਤ ਸਾਹਿਬ ਹਾਜ਼ਰ ਹੋਣ 'ਤੇ ਪੰਜਾਂ ਪਿਆਰਿਆਂ ਵੱਲੋਂ ਉਸ ਨੂੰ ਹੇਠ ਲਿਖੀ ਤਨਖ਼ਾਹ ਲਾਈ ਜਾਂਦੀ ਹੈ :

(੧) ਆਪਣੇ ਨਿੱਤਨੇਮ ਤੋਂ ਇਲਾਵਾ ਦੋ ਹਫਤੇ ਹਰ ਰੋਜ਼ ਇਕ ਜਪੁਜੀ ਸਾਹਿਬ ਅਤੇ ਇਕ ਜਾਪੁ ਸਾਹਿਬ ਜੀ ਦਾ ਪਾਠ ਕਰਨਾ।

(੨) ਗੁਰਦੁਆਰਾ ਸੀਸ ਗੰਜ ਸਾਹਿਬ ਦਿੱਲੀ ਵਿਖੇ ਇਕ ਹਫ਼ਤਾ ਗੁਰੂ ਕੇ ਲੰਗਰ ਵਿਚ ਸੰਗਤਾਂ ਦੇ ਝੂਠੇ ਭਾਂਡੇ ਮਾਂਜਣੇ।

(੩) ਗੁਰਦੁਆਰਾ ਸੀਸ ਗੰਜ ਸਾਹਿਬ ਦਿੱਲੀ ਵਿਖੇ ਇਕ ਹਫ਼ਤਾ ਸੰਗਤ ਦੇ ਜੋੜੇ ਸਾਫ਼ ਕਰਨੇ।

ਉਪਰੋਕਤ ਸਾਰੀ ਤਨਖ਼ਾਹ ਭੁਗਤਣ ਤੋਂ ਉਪਰੰਤ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ੧੦੧/- ਦੀ ਦੇਗ ਲੈ ਕੇ ਹਾਜ਼ਰ ਹੋਣਾ ਅਤੇ ਅਰਦਾਸ ਕਰਾਉਣੀ।

-/ਸਹੀ
(ਹਰਿਚਰਨ ਸਿੰਘ ਮਹਾਲੋਂ)
ਜਥੇਦਾਰ
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

-/ਸਹੀ
(ਸੰਤ ਲੱਖਾ ਸਿੰਘ)
ਜਥੇਦਾਰ
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ

-/ਸਹੀ
(ਕਿਰਪਾਲ ਸਿੰਘ)
ਹੈੱਡ ਗ੍ਰੰਥੀ
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

-/ਸਹੀ
(ਮਨੀ ਸਿੰਘ)
ਗ੍ਰੰਥੀ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

-/ਸਹੀ
(ਸੋਹਣ ਸਿੰਘ)
ਗ੍ਰੰਥੀ
ਸ੍ਰੀ ਦਰਬਾਰ ਸਾਹਿਬ
ਸ੍ਰੀ ਅੰਮ੍ਰਿਤਸਰ

# ਅਪੀਲ

"ਅਸੀਂ ਪਿਛਲੇ ਕੁਝ ਦਿਨਾਂ ਤੋਂ ਦਰਬਾਰ ਸਾਹਿਬ ਦੇ ਕੰਪਲੈਕਸ ਵਿਚ ਵਿਚਰ ਰਹੀਆਂ ਜਥੇਬੰਦੀਆਂ ਵਿਚ ਪਰਸਪਰ ਸਦਭਾਵਨਾ ਬਣਾਉਣ, ਮਾਹੌਲ ਸੁਖਾਵਾਂ ਕਰਨ ਅਤੇ ਪੰਥ ਦੀ ਚੜ੍ਹਦੀ ਕਲਾ ਲਈ ਏਕਤਾ ਕਰਨ ਲਈ ਵਿਚਾਰਾਂ ਕੀਤੀਆਂ ਹਨ। ਵਿਸ਼ੇਸ਼ ਕਰਕੇ ਧਰਮ ਯੁੱਧ ਮੋਰਚੇ ਦੇ ਡਿਕਟੇਟਰ ਬਾਬਾ ਹਰਚੰਦ ਸਿੰਘ ਜੀ ਲੌਂਗੋਵਾਲ, ਪ੍ਰਧਾਨ ਸ਼੍ਰੋਮਣੀ ਅਕਾਲੀ ਦਲ, ਬਾਬਾ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲੇ, ਅਕਾਲੀ ਦਲ ਤਲਵੰਡੀ ਗਰੁੱਪ, ਅਖੰਡ ਕੀਤਰਨੀ ਜਥਾ, ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ, ਬਬਰ ਖਾਲਸਾ, ਯੂਥ ਵਿੰਗ ਅਤੇ ਸ਼੍ਰੋਮਣੀ ਅਕਾਲੀ ਦਲ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਆਦਿ ਨੂੰ ਬੁਲਾ ਕੇ ਸੁਣਿਆ ਹੈ ਅਤੇ ਪਰਸਪਰ ਵਿਚਾਰਾਂ ਉਪਰੰਤ ਸਭ ਨੇ ਹੇਠ ਲਿਖੇ ਵਿਚਾਰਾਂ ਨਾਲ ਸੰਮਤੀ ਪ੍ਰਗਟ ਕੀਤੀ ਹੈ :

੧. ਦਰਬਾਰ ਸਾਹਿਬ, ਅੰਮ੍ਰਿਤਸਰ ਦੇ ਕੰਪਲੈਕਸ ਦੇ ਅੰਦਰ ਕੋਈ ਵਿਅਕਤੀ ਆਪਣੇ ਵੱਲੋਂ ਕਿਸੇ ਸਮੇਂ ਵੀ ਫ਼ਾਇਰਿੰਗ ਨਾ ਕਰੇ।

੨. ਕਿਸੇ ਵਿਅਕਤੀ ਨੂੰ ਮਾਰਨ, ਕੁੱਟਣ, ਤਸੀਹੇ ਦੇਣ ਤੇ ਤਸ਼ੱਦਦ ਕਰਨ ਤੋਂ ਹਰ ਵਿਅਕਤੀ ਨੂੰ ਸਖ਼ਤੀ ਨਾਲ ਰੋਕਿਆ ਜਾਵੇ।

੩. ਇਸ ਕੰਪਲੈਕਸ ਦੇ ਸਾਰੇ ਏਰੀਏ ਅੰਦਰ ਕਿਸੇ ਢੰਗ ਨਾਲ ਵੀ ਕਿਸੇ ਵਿਅਕਤੀ ਦੀ ਹੱਤਿਆ ਨਾ ਕੀਤੀ ਜਾਵੇ।

੪. ਇਕ ਦੂਜੇ ਵਿਰੁੱਧ ਬਿਆਨਬਾਜ਼ੀ ਬੰਦ ਕੀਤੀ ਜਾਵੇ, ਜਿਸ ਤੋਂ ਧੜੇਬੰਦੀ ਦਾ ਪ੍ਰਗਟਾਵਾ ਹੁੰਦਾ ਹੋਵੇ ਜਾਂ ਜਿਸ ਨਾਲ ਮਤਭੇਦ ਵੱਧਣ ਦਾ ਡਰ ਹੋਵੇ ਤੇ ਜੋ ਫੁੱਟ ਦਾ ਕਾਰਨ ਬਣੇ।

੫. ਐਸੇ ਉਪਾਉ ਕੀਤੇ ਜਾਣ ਜਿਸ ਨਾਲ ਪੰਥਕ ਜਥੇਬੰਦੀ ਨੂੰ ਸ਼ਕਤੀ ਮਿਲੇ ਅਤੇ ਖ਼ਾਲਸਾ ਪੰਥ ਦੀ ਚੜ੍ਹਦੀ ਕਲਾ ਹੋਵੇ।

੬. ਹਰਿਮੰਦਰ ਸਾਹਿਬ ਦੀ ਪਵਿੱਤਰਤਾ ਹਰ ਹਾਲਤ ਵਿਚ ਕਾਇਮ ਰੱਖੀ ਜਾਵੇ, ਹਮੇਸ਼ਾ ਲਈ ਕਦੀ ਕੋਈ ਮਾੜੀ ਘਟਨਾ ਨਾ ਵਾਪਰੇ, ਜਿਸ ਨਾਲ ਸੰਗਤਾਂ ਦੇ ਆਉਣ ਜਾਣ ਵਿਚ ਵਿਘਨ ਪੈਂਦਾ ਹੋਵੇ।

੭. ਸ਼੍ਰੋਮਣੀ ਅਕਾਲੀ ਦਲ ਵੱਲੋਂ ਚਲਾਏ ਜਾ ਰਹੇ ਧਰਮ ਯੁੱਧ ਮੋਰਚੇ ਵਿਚ ਸਾਰੀਆਂ ਸਿੱਖ ਜਥੇਬੰਦੀਆਂ ਨੂੰ ਆਪਣੇ ਮਤਭੇਦ ਭੁਲਾ ਕੇ ਵੱਧ ਚੜ੍ਹ ਕੇ ਡਟਵੀਂ ਮਦਦ ਕਰਨੀ ਚਾਹੀਦੀ ਹੈ ਜਿਸ ਨਾਲ ਮੋਰਚੇ ਦੀ ਸਫਲਤਾ ਹੋਵੇ।

ਅਸੀਂ ਮਹਿਸੂਸ ਕਰਦੇ ਹਾਂ ਕਿ ਖ਼ਾਲਸਾ ਪੰਥ ਬੜੇ ਹੀ ਗੰਭੀਰ ਸੰਕਟ ਵਿਚੋਂ ਲੰਘ ਰਿਹਾ ਹੈ, ਜਦ ਕਿ ਪੰਥ ਆਪਣੀ ਅੱਡਰੀ ਹਸਤੀ ਦੀ ਕਾਇਮੀ ਅਤੇ ਗੁਰਧਾਮਾਂ ਦੀ ਪਵਿੱਤਰਤਾ

ਅਤੇ ਆਪਣੇ ਹੱਕਾਂ ਤੇ ਅਧਿਕਾਰਾਂ ਦੀ ਪ੍ਰਾਪਤੀ ਲਈ ਲੰਬੇ ਸਮੇਂ ਤੋਂ ਧਰਮ ਯੁੱਧ ਮੋਰਚਾ ਲੜ ਰਿਹਾ ਹੈ, ਜਿਸ ਵਿਚ ਲੱਖਾਂ ਸਿੰਘਾਂ ਨੇ ਜੇਲ੍ਹਾਂ ਕੱਟੀਆਂ। ਹਜ਼ਾਰਾਂ ਜੇਲ੍ਹਾਂ ਵਿਚ ਬੈਠੇ ਹਨ ਅਤੇ ਸੈਂਕੜੇ ਹੀ ਸਿੰਘ ਆਪਣੀਆਂ ਜਾਨਾਂ ਕੁਰਬਾਨ ਕਰ ਗਏ ਹਨ ਅਤੇ ਅਜੇ ਭੀ ਜਬਰ ਤੇ ਜ਼ੁਲਮ ਦੇ ਬੱਦਲ ਸਾਡੀ ਮਾਣ-ਮਰਿਆਦਾ ਅਤੇ ਹੋਂਦ ਖ਼ਤਮ ਕਰਨ ਲਈ ਮੰਡਰਾ ਰਹੇ ਹਨ। ਅਜਿਹੀ ਹਾਲਤ ਵਿਚ ਸਮੇਂ ਦੀ ਵੱਡੀ ਲੋੜ ਪੰਥਕ ਏਕਤਾ ਨੂੰ ਮਜ਼ਬੂਤ ਕਰਨ ਅਤੇ ਧਰਮ ਯੁੱਧ ਮੋਰਚੇ ਦੀ ਸਫਲਤਾ ਲਈ ਉੱਦਮ ਕਰਨ ਦੀ ਹੈ। ਇਸ ਲਈ ਅਸੀਂ ਦਰਬਾਰ ਸਾਹਿਬ ਕੰਪਲੈਕਸ ਵਿਚ ਪਿਛਲੇ ਸਮੇਂ ਵਿਚ ਹੋਈਆਂ ਮੰਦਭਾਗੀਆਂ ਘਟਨਾਵਾਂ ਪੁਰ ਚਿੰਤਾ ਪ੍ਰਗਟ ਕਰਦੇ ਹੋਏ ਸਮੂਹ ਸਿੱਖ ਜਥੇਬੰਦੀਆਂ, ਸੰਪ੍ਰਦਾਵਾਂ, ਸਭਾਵਾਂ, ਪੰਥ ਦਰਦੀਆਂ ਅਥਵਾ ਸਮੂਹ ਖ਼ਾਲਸਾ ਪੰਥ ਨੂੰ ਅਪੀਲ ਕਰਦੇ ਹਾਂ ਕਿ ਉਹ ਆਪੋ ਆਪਣੇ ਮਤਭੇਦ, ਵਖਰੇਵੇਂ ਅਤੇ ਗੁੱਸੇ ਗਿਲੇ ਲਾਂਭੇ ਰੱਖ ਕੇ ਪੰਥ ਦੀ ਚੜ੍ਹਦੀ ਕਲਾ, ਗੁਰਧਾਮਾਂ ਦੀ ਪਵਿੱਤਰਤਾ ਅਤੇ ਪੰਥਕ ਜਥੇਬੰਦੀ ਸ਼੍ਰੋਮਣੀ ਅਕਾਲੀ ਦਲ ਵੱਲੋਂ ਚਲਾਏ ਜਾ ਰਹੇ ਧਰਮ ਯੁੱਧ ਮੋਰਚੇ ਦੀ ਸਫਲਤਾ ਹਿਤ ਕੋਈ ਅਜਿਹੀ ਕਾਰਵਾਈ ਜਾਂ ਗੱਲ ਨਾ ਕਰਨ, ਜਿਸ ਨਾਲ ਪੰਥਕ ਮਾਣ-ਮਰਿਆਦਾ ਭੰਗ ਹੁੰਦੀ ਹੋਵੇ ਜਾਂ ਗੁਰਧਾਮਾਂ ਦੀ ਬੇਅਦਬੀ ਹੁੰਦੀ ਹੋਵੇ ਜਾਂ ਗੁਰੂ ਸਾਹਿਬਾਨ ਦੇ ਸੱਚੇ, ਸੁੱਚੇ ਅਤੇ ਉੱਚੇ ਆਸ਼ੇ, ਉਪਦੇਸ਼ਾਂ ਅਤੇ ਮਰਿਆਦਾ ਨੂੰ ਸੱਟ ਵੱਜਦੀ ਹੋਵੇ ਜਾਂ ਸੱਚਖੰਡ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੀ ਮਹਿਮਾ ਅਤੇ ਪਵਿੱਤਰਤਾ ਨੂੰ ਘਟਾਉਂਦੀ ਹੋਵੇ। ਦੇਗ ਚਲਾਉ, ਗੁਰੂ ਗੁਨ ਗਾਉ, ਬੰਦ ਰੱਖੋ ਜਿਹਬਾ; ਸਤਿਗੁਰੂ ਅੱਗੇ ਅਰਦਾਸ ਕਰਦੇ ਹਾਂ ਕਿ ਉਹ ਸਭ ਨੂੰ ਸੁਮੱਤ ਬਖ਼ਸ਼ਣ, ਧਰਮ ਯੁੱਧ ਮੋਰਚੇ ਨੂੰ ਸਫਲ ਕਰ ਕੇ ਪੰਥ ਨੂੰ ਚੜ੍ਹਦੀਆਂ ਕਲਾਂ ਅਤੇ ਖ਼ੁਸ਼ੀਆਂ ਬਖ਼ਸ਼ਣ।

ਸਾਡੀ ਇਸ ਅਪੀਲ ਉਪਰੰਤ ਜੇਕਰ ਕੋਈ ਵਿਅਕਤੀ ਜਾਂ ਜਥੇਬੰਦੀ, ਕੀਤੀ ਜਾ ਰਹੀ ਪੰਥਕ ਏਕਤਾ ਵਿਚ ਵਿਘਨ ਪਾਉਣ ਦਾ ਯਤਨ ਕਰੇਗਾ ਤਾਂ ਉਸ ਵਿਰੁੱਧ ਸਾਨੂੰ ਸਖ਼ਤ ਐਕਸ਼ਨ ਲੈਣ ਲਈ ਮਜਬੂਰ ਹੋਣਾ ਪਵੇਗਾ।

-/ਸਹੀ

(ਸਾਹਿਬ ਸਿੰਘ)
ਹੈੱਡ ਗ੍ਰੰਥੀ
ਦਰਬਾਰ ਸਾਹਿਬ, ਅੰਮ੍ਰਿਤਸਰ

(ਕਿਰਪਾਲ ਸਿੰਘ)
ਜਥੇਦਾਰ
ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ

(ਹਰਿਚਰਨ ਸਿੰਘ ਮਹਾਲੋਂ)
ਜਥੇਦਾਰ
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਅਨੰਦਪੁਰ ਸਾਹਿਬ

(ਸੰਤ ਲੱਖਾ ਸਿੰਘ)
ਜਥੇਦਾਰ
ਤਖ਼ਤ ਦਮਦਮਾ ਸਾਹਿਬ
ਤਲਵੰਡੀ ਸਾਬੋ

(ਪ੍ਰੀਤਮ ਸਿੰਘ)
ਹੈੱਡ ਗ੍ਰੰਥੀ
ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ

*ਨੋਟ :* ਇਕ ਪਾਸੇ ਇਸ ਨੂੰ 'ਅਪੀਲ, ਕਿਹਾ ਗਿਆ ਸੀ, ਪਰ ਅਖ਼ੀਰਲੇ ਫ਼ਿਕਰੇ ਵਿਚ ਇਹ 'ਧਮਕੀ' ਵੀ ਦਿੱਤੀ ਗਈ ਸੀ ਕਿ ਜੇ ਕੋਈ ਇਸ ਨੂੰ ਮੰਨਣ 'ਚ ਵਿਘਨ ਪਾਵੇਗਾ ਤਾਂ ਉਸ 'ਤੇ ਸਖ਼ਤ ਐਕਸ਼ਨ ਲਿਆ ਜਾਵੇਗਾ।)

## (੧੮)

ਮਿਤੀ : ੫-੭-੧੯੮੪

### ਪੰਜ ਸਿੰਘ ਸਾਹਿਬਾਨ ਵੱਲੋਂ ਗੁਰਮਤਾ

ਅੱਜ ਮਿਤੀ ੫-੭-੮੪ ਨੂੰ ਸਿੰਘ ਸਾਹਿਬਾਨ ਵੱਲੋਂ ਮੀਟਿੰਗ ਕਰ ਕੇ ਹੇਠ ਲਿਖਿਆ ਗੁਰਮਤਾ ਪਾਸ ਕੀਤਾ ਗਿਆ :

"ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿਚੋਂ ਅੱਠ ਦਿਨਾਂ ਦੇ ਅੰਦਰ ਫ਼ੌਜ ਹਟਾਈ ਜਾਵੇ ਤਾਂਕਿ ਸ੍ਰੀ ਹਰਿਮੰਦਰ ਸਾਹਿਬ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਪੂਰੀ ਮਰਿਆਦਾ ਅਰੰਭ ਕੀਤੀ ਜਾ ਸਕੇ ਅਤੇ ਸੰਗਤਾਂ ਨੂੰ ਖੁੱਲ੍ਹੇ ਦਰਸ਼ਨ ਇਸ਼ਨਾਨ ਅਤੇ ਕਾਰ-ਸੇਵਾ ਦਾ ਮੌਕਾ ਮਿਲ ਸਕੇ। ਇਸ ਦੇ ਨਾਲ ਹੀ ਲੰਗਰ ਤੇ ਦਫ਼ਤਰ ਦਾ ਕੰਮ ਵੀ ਚਾਲੂ ਹੋ ਸਕਦੇ।

ਜੇ ਦਿੱਤੇ ਹੋਏ ਅੱਠ ਦਿਨਾਂ ਦੇ ਸਮੇਂ ਵਿਚ ਫ਼ੌਜ ਨਾ ਹਟਾਈ ਗਈ ਤਾਂ ਉਸ ਪਿੱਛੋਂ ਅਸੀਂ ਸ਼ਾਂਤਮਈ ਢੰਗ ਨਾਲ ਯੋਗ ਕਾਰਵਾਈ ਲਈ ਮਜਬੂਰ ਹੋਵਾਂਗੇ ਅਤੇ ਉਸ ਕਾਰਵਾਈ ਸਮੇਂ ਸਾਡੇ ਨਾਲ ਕੇਵਲ ਧਾਰਮਿਕ ਵਿਅਕਤੀ ਹੀ ਸ਼ਾਮਲ ਹੋ ਸਕਣਗੇ।

ਇਹ ਭੀ ਪਰਵਾਨ ਕੀਤਾ ਜਾਂਦਾ ਹੈ ਕਿ ਇਸ ਮਤੇ ਦੀਆਂ ਨਕਲਾਂ ਰਾਸ਼ਟਰਪਤੀ, ਪ੍ਰਧਾਨ ਮੰਤਰੀ, ਗ੍ਰਹਿ ਮੰਤਰੀ ਅਤੇ ਰਾਜਪਾਲ ਨੂੰ ਭੇਜੀਆਂ ਜਾਣ।"

-/ਸਹੀ
(ਗਿ: ਸਾਹਿਬ ਸਿੰਘ)
ਹੈੱਡ ਗ੍ਰੰਥੀ
ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ

-/ਸਹੀ
(ਗਿ: ਕਿਰਪਾਲ ਸਿੰਘ)
ਜਥੇਦਾਰ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

-/ਸਹੀ
(ਗਿ: ਹਰਿਚਰਨ ਸਿੰਘ ਮਹਾਲੋਂ)
ਜਥੇਦਾਰ
ਤਖ਼ਤ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

-/ਸਹੀ
(ਸੰਤ ਲੱਖਾ ਸਿੰਘ)
ਜਥੇਦਾਰ
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ

-/ਸਹੀ
(ਗਿ: ਪ੍ਰੀਤਮ ਸਿੰਘ)
ਹੈੱਡ ਗ੍ਰੰਥੀ
ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ

## (੧੯)

ਮਿਤੀ : ੧੧-੭-੧੯੮੪

### ਸਿੰਘ ਸਾਹਿਬਾਨ ਵੱਲੋਂ ਹੁਕਮ

ਸਰਕਾਰੀ ਸੂਤਰਾਂ ਤੋਂ ਸਾਨੂੰ ਪਤਾ ਲੱਗਾ ਹੈ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਨਵ-ਉਸਾਰੀ ਕਰਨ ਦੀ ਸੇਵਾ ਸਰਕਾਰ ਫ਼ੌਜ ਦੀ ਨਿਗਰਾਨੀ ਹੇਠ, ਜ਼ੋਰ ਜਬਰ ਨਾਲ ਆਪਣੀ ਮਾਰਫ਼ਤ ਕਿਸੇ ਦੂਸਰੀ ਸੰਸਥਾ, ਜਥੇਬੰਦੀ ਜਾਂ ਵਿਅਕਤੀ ਆਦਿ ਤੋਂ ਕਰਵਾਉਣਾ ਚਾਹੁੰਦੀ ਹੈ, ਜੋ ਖ਼ਾਲਸਾ ਪੰਥ ਨੂੰ ਕਦੇ ਵੀ ਪ੍ਰਵਾਨ ਨਹੀਂ ਹੋਵੇਗਾ। ਇਸ ਨੂੰ ਪੰਥ ਵਿਰੋਧੀ ਕਾਰਵਾਈ ਸਮਝਿਆ ਜਾਵੇਗਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਆਗਿਆ ਅਤੇ ਸਾਡੀ ਪ੍ਰਵਾਨਗੀ ਤੋਂ ਬਿਨਾਂ ਕੋਈ ਸੰਸਥਾ ਜਾਂ ਵਿਅਕਤੀ ਫਿਰ ਵੀ ਅਜਿਹਾ ਯਤਨ ਕਰੇਗਾ, ਉਸ ਨੂੰ ਪੰਥ ਦੋਖੀ ਸਮਝਿਆ ਜਾਵੇਗਾ ਅਤੇ ਉਸ ਵਿਰੁੱਧ ਸਖ਼ਤ ਤੋਂ ਸਖ਼ਤ ਕਾਰਵਾਈ ਕੀਤੀ ਜਾਵੇਗੀ। ਸੰਗਤਾਂ ਅਜਿਹੇ ਵਿਅਕਤੀ ਨੂੰ ਬਿਲਕੁਲ ਮੂੰਹ ਨਾ ਲਾਉਣ।

-/ ਸਹੀ
(ਗਿ: ਸਾਹਿਬ ਸਿੰਘ)
ਹੈੱਡ ਗ੍ਰੰਥੀ
ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ

-/ ਸਹੀ
(ਗਿ: ਕਿਰਪਾਲ ਸਿੰਘ)
ਜਥੇਦਾਰ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

-/ ਸਹੀ
(ਗਿ: ਹਰਿਚਰਨ ਸਿੰਘ ਮਹਾਲੋਂ)
ਜਥੇਦਾਰ
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

-/ ਸਹੀ
(ਸੰਤ ਲੱਖਾ ਸਿੰਘ)
ਜਥੇਦਾਰ
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ

-/ ਸਹੀ
(ਗਿ: ਪ੍ਰੀਤਮ ਸਿੰਘ)
ਹੈੱਡ ਗ੍ਰੰਥੀ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ।

## (੨੦)

ਮਿਤੀ : ੧੯-੭-੧੯੮੪

ਮਿਤੀ ੧੧-੭-੮੪ ਨੂੰ ਪੰਜ ਸਾਹਿਬਾਨ ਦੇ ਦਸਖ਼ਤਾਂ ਹੇਠ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਹੁਕਮ ਜਾਰੀ ਕੀਤਾ ਗਿਆ ਸੀ, ਜਿਸ ਰਾਹੀਂ ਸੂਚਿਤ ਕੀਤਾ ਗਿਆ ਸੀ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਆਗਿਆ ਅਤੇ ਪੰਜ ਸਿੰਘ ਸਾਹਿਬਾਨ ਦੀ ਪ੍ਰਵਾਨਗੀ ਲਏ ਬਿਨਾਂ ਜਿਹੜੀ ਕੋਈ ਸੰਸਥਾ ਜਾਂ ਵਿਅਕਤੀ ਸਰਕਾਰ ਦੀ ਮਾਰਫ਼ਤ ਫ਼ੌਜ ਦੀ ਨਿਗਰਾਨੀ ਹੇਠ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਦੀ ਕਾਰ-ਸੇਵਾ ਦਾ ਯਤਨ ਕਰੇਗਾ, ਉਸਨੂੰ ਪੰਥ ਦੋਖੀ ਸਮਝਿਆ ਜਾਵੇਗਾ ਅਤੇ ਉਸ ਵਿਰੁੱਧ ਸਖ਼ਤ ਕਾਰਵਾਈ ਕੀਤੀ ਜਾਵੇਗੀ।

ਉਪਰੋਕਤ ਹੁਕਮ ਦੀ ਉਲੰਘਣਾ ਕਰਦਿਆਂ ਹੋਇਆਂ ਬੁੱਢਾ ਦਲ ਦੇ ਜਥੇਦਾਰ ਭਾਈ ਸੰਤਾ ਸਿੰਘ ਨੇ ਸਰਕਾਰੀ ਸਰਪ੍ਰਸਤੀ ਹੇਠ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਕਾਰ-ਸੇਵਾ ਮਿਤੀ ੧੭-੭-੮੪ ਨੂੰ ਫ਼ੌਜੀ ਸੁਰੱਖਿਆ ਥੱਲੇ ਅਰੰਭ ਕਰ ਦਿੱਤੀ। ਭਾਈ ਸੰਤਾ ਸਿੰਘ ਨੂੰ ਮਿਤੀ ੧੭-੭-੮੪ ਨੂੰ ਪੰਜ ਸਿੰਘ ਸਾਹਿਬਾਨ ਵੱਲੋਂ ਆਦੇਸ਼ ਦਿੱਤਾ ਗਿਆ ਕਿ ਉਹ ਉਪਰੋਕਤ ਹੁਕਮਨਾਮੇ ਦੀ ਉਲੰਘਣਾ ਕਰਨ ਬਾਰੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਦਰਸ਼ਨੀ ਡਿਉਢੀ ਵਿਖੇ ਮਿਤੀ ੧੮-੭-੮੪ ਨੂੰ ਸ਼ਾਮ ਦੇ ੪.੦੦ ਵਜੇ ਤੱਕ ਲਿਖਤੀ ਰੂਪ ਵਿਚ ਆਪਣੀ ਪੁਜੀਸ਼ਨ ਸਪੱਸ਼ਟ ਕਰੇ।

ਭਾਈ ਸੰਤਾ ਸਿੰਘ ਨੇ ਮਿਤੀ ੧੮-੭-੮੪ ਚਾਰ ਵਜੇ ਤੱਕ ਕੋਈ ਸਪੱਸ਼ਟੀਕਰਨ ਨਹੀਂ ਦਿੱਤਾ, ਸਗੋਂ ਉਸ ਨੇ ਅਖ਼ਬਾਰਾਂ ਅਤੇ ਰੇਡੀਉ ਨੂੰ ਇਹ ਬਿਆਨ ਦਿੱਤਾ ਕਿ ਉਹ ਪੰਜ ਸਿੰਘ ਸਾਹਿਬਾਨ ਦੀ ਚਿੱਠੀ ਦਾ ਜਵਾਬ ਦੇਣ ਦਾ ਪਾਬੰਦ ਨਹੀਂ ਅਤੇ ਉਸ (ਭਾਈ ਸੰਤਾ ਸਿੰਘ) ਦੀ ਪੁਜ਼ੀਸ਼ਨ ਪੰਜ ਸਿੰਘ ਸਾਹਿਬਾਨ ਤੋਂ ਉੱਚੀ ਹੈ। ਉਸ ਨੇ ਇਹ ਵੀ ਕਿਹਾ ਕਿ ਜਦੋਂ ਸ੍ਰੀ ਅਕਾਲ ਤਖ਼ਤ ਹੀ ਨਹੀਂ ਤਾਂ ਉਸ ਦਾ ਜਥੇਦਾਰ ਕਿਵੇਂ ਹੋ ਸਕਦਾ ਹੈ।

ਭਾਈ ਸੰਤਾ ਸਿੰਘ ਦੇ ਉਪਰੋਕਤ ਬਿਆਨ ਤੋਂ ਸਪੱਸ਼ਟ ਹੈ ਕਿ ਉਹ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਹੋਂਦ ਅਤੇ ਪੰਜ ਸਿੰਘ ਸਾਹਿਬਾਨ ਦੀ ਅਥਾਰਿਟੀ ਤੋਂ ਆਕੀ ਹੈ। ਉਸ ਨੇ ਅਜਿਹਾ ਕਰ ਕੇ ਸ੍ਰੀ ਅਕਾਲ ਤਖ਼ਤ ਸਾਹਿਬ, ਪੰਜ ਸਿੰਘ ਸਾਹਿਬਾਨ ਅਤੇ ਸਿੱਖ ਰਵਾਇਤਾਂ ਦੀ ਉਲੰਘਣਾ ਅਤੇ ਅਪਮਾਨ ਕੀਤਾ ਹੈ। ਅਜਿਹੀ ਹਾਲਤ ਵਿਚ ਉਸ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੁਕਮ ਦੀ ਉਲੰਘਣਾ ਕਰਨ ਦੇ ਦੋਸ਼ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮਰਯਾਦਾ ਅਨੁਸਾਰ ਤਨਖ਼ਾਹੀਆ ਕਰਾਰ ਦਿੱਤਾ ਜਾਂਦਾ ਹੈ।

ਉਸ ਨੂੰ ਹੁਕਮ ਕੀਤਾ ਜਾਂਦਾ ਹੈ ਕਿ ਉਹ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਕਾਰ-ਸੇਵਾ ਤੁਰੰਤ ਬੰਦ ਕਰੇ ਅਤੇ ਮਿਤੀ ੨੧-੭-੮੪ ਨੂੰ ਸਵੇਰੇ ਅੱਠ ਵਜੇ ਆਪ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਹਾਜ਼ਰ ਹੋ ਕੇ ਪੰਜ ਸਿੰਘ ਸਾਹਿਬਾਨ ਪਾਸੋਂ ਆਪਣੀ ਕੀਤੀ ਗ਼ਲਤੀ ਦੀ ਭੁੱਲ ਬਖ਼ਸ਼ਾਵੇ ਤੇ ਤਨਖ਼ਾਹ ਲਵਾਵੇ। ਐਸਾ ਨਾ ਕਰਨ ਦੀ ਸੂਰਤ ਵਿਚ ਉਸ ਵਿਰੁੱਧ

ਸਿੱਖ ਪਰੰਪਰਾਵਾਂ ਅਨੁਸਾਰ ਅਗਲੀ ਸਖ਼ਤ ਕਾਰਵਾਈ ਕੀਤੀ ਜਾਵੇਗੀ।

ਸਰਬੱਤ ਸਿੱਖ ਸੰਗਤ ਨੂੰ ਵੀ ਭਾਈ ਸੰਤਾ ਸਿੰਘ ਦੀ ਅਰੰਭੀ ਕਾਰ-ਸੇਵਾ ਵਿਚ ਕਿਸੇ ਕਿਸਮ ਦਾ ਸਹਿਯੋਗ ਦੇਣ ਤੋਂ ਵਰਜਿਤ ਕੀਤਾ ਜਾਂਦਾ ਹੈ। ਨਾ ਹੀ ਉਹ ਇਸ ਤਨਖ਼ਾਹੀਏ ਨੂੰ ਮੂੰਹ ਲਾਉਣ ਤੇ ਨਾ ਹੀ ਕਿਸੇ ਪ੍ਰਕਾਰ ਦੇ ਮੇਲ-ਮਿਲਾਪ ਰੱਖਣ।

-/ ਸਹੀ
(ਗਿ: ਸਾਹਿਬ ਸਿੰਘ)
ਹੈੱਡ ਗ੍ਰੰਥੀ
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

-/ ਸਹੀ
(ਗਿ: ਕਿਰਪਾਲ ਸਿੰਘ)
ਜਥੇਦਾਰ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ



-/ ਸਹੀ
(ਹਰਿਚਰਨ ਸਿੰਘ ਮਹਾਲੋਂ)
ਜਥੇਦਾਰ
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

-/ ਸਹੀ
(ਸੰਤ ਲੱਖਾ ਸਿੰਘ)
ਜਥੇਦਾਰ
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡ ਸਾਬੋ

-/ ਸਹੀ
(ਗਿ: ਪ੍ਰੀਤਮ ਸਿੰਘ)
ਹੈੱਡ ਗ੍ਰੰਥੀ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

**(੨੧)**

ਮਿਤੀ: ੨੨-੭-੧੯੮੪

## ਸ੍ਰੀ ਅਕਾਲ ਤਖ਼ਤ ਸਾਹਿਬ ਦਾ ਹੁਕਮਨਾਮਾ

### ਨਿਹੰਗ ਸੰਤਾ ਸਿੰਘ ਪੰਥ ਵਿਚੋਂ ਖ਼ਾਰਜ

ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਮਿਤੀ ੧੯-੭-੮੪ ਨੂੰ ਕੀਤੇ ਗਏ ਹੁਕਮਨਾਮੇ ਰਾਹੀਂ ਬੁੱਢਾ ਦਲ ਦੇ ਜਥੇਦਾਰ ਭਾਈ ਸੰਤਾ ਸਿੰਘ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੁਕਮਨਾਮੇ ਦੀ ਉਲੰਘਣਾ ਕਰਨ ਦੇ ਦੋਸ਼ ਵਿਚ ਤਨਖ਼ਾਹੀਆ ਕਰਾਰ ਦਿੱਤਾ ਗਿਆ ਸੀ ਤੇ ਉਸ ਨੂੰ ਹੁਕਮ ਕੀਤਾ ਗਿਆ ਸੀ ਕਿ ਉਹ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਕਾਰ-ਸੇਵਾ ਤੁਰੰਤ ਬੰਦ ਕਰੇ ਅਤੇ ਮਿਤੀ ੨੧-੭-੧੯੮੪ ਨੂੰ ਸਵੇਰੇ ੮ ਵਜੇ ਆਪ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਹਾਜ਼ਰ ਹੋ ਕੇ ਪੰਜ ਸਿੰਘ ਸਾਹਿਬਾਨ ਪਾਸੋਂ ਕੀਤੀ ਗ਼ਲਤੀ ਦੀ ਭੁੱਲ

ਬਖ਼ਸ਼ਾਵੇ ਅਤੇ ਤਨਖ਼ਾਹ ਲਵਾਵੇ।

ਭਾਈ ਸੰਤਾ ਸਿੰਘ ਨੇ ਮਿੱਥੀ ਤਰੀਕ ਤੇ ਸਮੇਂ ਉੱਤੇ ਸ੍ਰੀ ਅਕਾਲ ਤਖ਼ਤ ਸਾਹਿਬ ਸਾਹਮਣੇ ਹਾਜ਼ਰ ਹੋ ਕੇ ਆਪਣੀ ਭੁੱਲ ਨਹੀਂ ਬਖ਼ਸ਼ਾਈ, ਸਗੋਂ ਪ੍ਰੈੱਸ ਅਤੇ ਰੇਡੀਓ ਦੇ ਨਾਮਾ-ਨਿਗਾਰਾਂ ਨੂੰ ਬਿਆਨ ਦੇਂਦਿਆਂ ਉਸ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਉਪਰੋਕਤ ਵਰਣਿਤ ਹੁਕਮਨਾਮੇ ਨੂੰ ਚੁਣੌਤੀ ਦਿੱਤੀ ਹੈ ਅਤੇ ਕਿਹਾ ਹੈ ਕਿ ਉਹ ਇਸ ਹੁਕਮਨਾਮੇ ਦਾ ਪਾਬੰਦ ਨਹੀਂ ਹੈ। ਉਸ ਦਾ ਇਹ ਕਰਤੱਵ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਖੁੱਲ੍ਹਮ-ਖੁੱਲ੍ਹੀ ਬਗ਼ਾਵਤ ਹੈ।

ਸੋ, ਬੁੱਢਾ ਦਲ ਦੇ ਜਥੇਦਾਰ ਭਾਈ ਸੰਤਾ ਸਿੰਘ ਦੇ ਸੰਗੀਨ ਦੋਸ਼ ਨੂੰ ਮੁਖ ਰੱਖਦਿਆਂ ਉਸ ਨੂੰ ਸਿਖ ਪੰਥ ਵਿਚੋਂ ਖ਼ਾਰਜ ਕੀਤਾ ਜਾਂਦਾ ਹੈ।

ਉਪਰੋਕਤ ਭਾਈ ਸੰਤਾ ਸਿੰਘ ਵੱਲੋਂ ਅਰੰਭ ਕੀਤੀ ਹੋਈ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸੇਵਾ 'ਕਾਰ-ਸੇਵਾ' ਨਹੀਂ 'ਸਰਕਾਰ ਸੇਵਾ' ਹੈ। ਕੋਈ ਗੁਰੂ ਦਾ ਸਿੱਖ ਇਸ 'ਸਰਕਾਰ ਸੇਵਾ' ਵਿਚ ਕਿਸੇ ਕਿਸਮ ਦਾ ਸਹਿਯੋਗ ਨਾ ਦੇਵੇ। ਜੋ ਕੋਈ ਪੰਥ ਦਾ ਇਹ ਹੁਕਮ ਮੰਨੇਗਾ ਸੋ ਨਿਹਾਲ ਹੋਏਗਾ।

-/ ਸਹੀ
(ਸਾਹਿਬ ਸਿੰਘ)
ਹੈੱਡ ਗ੍ਰੰਥੀ
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ



-/ ਸਹੀ
(ਕਿਰਪਾਲ ਸਿੰਘ)
ਜਥੇਦਾਰ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

-/ ਸਹੀ
(ਹਰਿਚਰਨ ਸਿੰਘ ਮਹਾਲੋਂ)
ਜਥੇਦਾਰ
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

-/ ਸਹੀ
(ਪ੍ਰੀਤਮ ਸਿੰਘ)
ਹੈੱਡ ਗ੍ਰੰਥੀ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

-/ ਸਹੀ
(ਸੰਤ ਲੱਖਾ ਸਿੰਘ)
ਜਥੇਦਾਰ
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ

੮ ਸਾਵਣ, ਸੰਮਤ ਨਾਨਕਸ਼ਾਹੀ ੫੧੫

## (੨੨)

ਮਿਤੀ : ੫-੮-੧੯੮੪

### ਪੰਜ ਸਿੰਘ ਸਾਹਿਬਾਨ ਵੱਲੋਂ ਸਮੁੱਚੇ ਪੰਥ ਨੂੰ ਅਪੀਲ

ਸਤਿਕਾਰਯੋਗ ਖ਼ਾਲਸਾ ਜੀਓ,

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥

੫-੬ ਜੂਨ ਨੂੰ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿਚ ਫ਼ੌਜੀ ਐਕਸ਼ਨ ਦੇ ਫਲਸਰੂਪ ਸ੍ਰੀ ਅਕਾਲ ਤਖ਼ਤ ਸਾਹਿਬ, ਦਰਸ਼ਨੀ ਡਿਉਢੀ ਅਤੇ ਹੋਰ ਬਿਲਡਿੰਗਾਂ ਦੀ ਅੰਨ੍ਹੇਵਾਹ ਕੀਤੀ ਗਈ ਤਬਾਹੀ ਨੂੰ ਵੇਖ ਕੇ ਕਠੋਰ ਤੋਂ ਕਠੋਰ ਹਿਰਦਾ ਵੀ ਤਰਾਸ ਤਰਾਸ ਕਰ ਉਠਿਆ ਹੈ।

ਸਰਕਾਰ ਨਹੀਂ ਸੀ ਚਾਹੁੰਦੀ ਕਿ ਸ੍ਰੀ ਦਰਬਾਰ ਸਾਹਿਬ ਦੀ ਇਹ ਭਿਆਨਕ ਤਬਾਹੀ ਦਾ ਦ੍ਰਿਸ਼ ਦੇਸ਼ ਵਿਦੇਸ਼ ਦੀਆਂ ਸੰਗਤਾਂ ਦੀ ਨਜ਼ਰੀਂ ਪਵੇ। ਉਹ ਆਪਣੀਆਂ ਕਾਲੀਆਂ ਕਰਤੂਤਾਂ 'ਤੇ ਤੁਰੰਤ ਪੜਦਾ ਪਾਉਣਾ ਚਾਹੁੰਦੀ ਸੀ। ਇਸ ਲਈ ਸਰਕਾਰ ਨੇ ਸਿੱਖ ਪੰਥ ਦੀਆਂ ਜ਼ਿੰਮੇਵਾਰ ਸੰਸਥਾਵਾਂ (ਪੰਜ ਸਿੰਘ ਸਾਹਿਬਾਨ, ਸ਼੍ਰੋਮਣੀ ਅਕਾਲ ਦਲ ਅਤੇ ਸ਼੍ਰੋਮਣੀ ਗੁਰਦੁਆਰਾ ਕਮੇਟੀ) ਜੋ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਨਵ-ਉਸਾਰੀ ਦੀਆਂ ਹਾਮੀ ਸਨ, ਨਾਲੋਂ ਗੱਲ ਤੋੜ ਕੇ ਆਪਣੇ ਹੱਥ ਲੈ ਕੇ ਨਿਹੰਗ ਸੰਤਾ ਸਿੰਘ ਨੂੰ ਰਾਤੋ-ਰਾਤ ਬੁਲਾ ਕੇ ਫ਼ੌਜੀ ਪ੍ਰਸਤ ਪਨਾਹ ਥੱਲੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮੁਰੰਮਤ ਦਾ ਕੰਮ ਸੌਂਪ ਦਿੱਤਾ। ਨਿਹੰਗ ਸੰਤਾ ਸਿੰਘ ਨੂੰ ਸਿੱਖ ਕੌਮ ਦੀ ਮਨਸ਼ਾ ਮਰਜ਼ੀ ਵਿਰੁੱਧ ਅਜਿਹਾ ਕਰਨ ਤੋਂ ਵਰਜਿਆ ਗਿਆ, ਪਰ ਉਹ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੁਕਮਨਾਮੇ ਰਾਹੀਂ ਪੰਥ ਵਿਚੋਂ ਖ਼ਾਰਜ ਕੀਤਾ ਗਿਆ ਅਤੇ ਇਸ ਹੁਕਮਨਾਮੇ ਵਿਚ ਸਾਰੇ ਗੁਰਸਿੱਖਾਂ ਨੂੰ ਸੰਤਾਂ ਸਿੰਘ ਨੂੰ ਕਿਸੇ ਕਿਸਮ ਦਾ ਸਹਿਯੋਗ ਤੋਂ ਵਰਜਿਤ ਕੀਤਾ ਗਿਆ।

ਸਿੱਖ ਕੌਮ ਦੀਆਂ ਉਪਰੋਕਤ ਜ਼ਿੰਮੇਵਾਰ ਸੰਸਥਾਵਾਂ ਅਤੇ ਸਮੁੱਚੇ ਸੰਤ ਸਮਾਜ ਵੱਲੋਂ ਮਤਾ ਪਾਸ ਕਰ ਕੇ ਸ੍ਰੀ ਦਰਬਾਰ ਸਾਹਿਬ ਦੀ ਕਾਰ-ਸੇਵਾ ਦਾ ਕੰਮ ਸੇਵਾ ਦੇ ਪੁੰਜ ਸੰਤ ਬਾਬਾ ਖੜਕ ਸਿੰਘ ਜੀ ਨੂੰ ਕਦੇ ਦਾ ਸੌਂਪਿਆ ਜਾ ਚੁੱਕਾ ਹੈ ਤੇ ਉਹ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਉਸਾਰੀ ਕਰਵਾਉਣ ਦੇ ਹਾਮੀ ਹਨ।

ਖ਼ਾਲਸਾ ਰਵਾਇਤ ਅਨੁਸਾਰ ਕੋਈ ਤਨਖ਼ਾਹੀਆ ਜਾਂ ਪਤਿਤ ਵਿਅਕਤੀ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਪਰਕਰਮਾ ਨਹੀਂ ਕਰ ਸਕਦਾ, ਉਸ ਦੀ ਇਸ ਪਾਵਨ ਅਸਥਾਨ 'ਤੇ ਅਰਦਾਸ ਨਹੀਂ ਕੀਤੀ ਜਾ ਸਕਦੀ, ਨਾ ਹੀ ਉਸ ਦਾ ਇਥੇ ਪ੍ਰਸਾਦਿ ਪ੍ਰਵਾਨ ਕੀਤਾ ਜਾ ਸਕਦਾ ਹੈ। ਪਰ ਹਠ ਦੀ ਗੱਲ ਹੈ ਕਿ ਪੰਥ ਵਿਚੋਂ ਛੇਕਿਆ ਹੋਇਆ ਉਪਰੋਕਤ ਨਿਹੰਗ ਸੰਤਾ ਸਿੰਘ ਫ਼ੌਜੀ ਬਲ ਬੋਤੇ 'ਤੇ ਸਿੱਖ ਸਿਧਾਂਤਾਂ ਅਤੇ ਸਿੱਖ ਜਜ਼ਬਾਤ ਨੂੰ ਕੁਚਲ ਰਿਹਾ ਹੈ।

ਭਾਰਤ ਸਰਕਾਰ ਅਤੇ ਪੰਥ ਵਿਚੋਂ ਛੇਕਿਆ ਹੋਇਆ ਭਾਈ ਸੰਤਾ ਸਿੰਘ, ਦੋਵੇਂ ਹੁਣ ਹੋਰ ਹੋਛੇ ਹਥਿਆਰਾਂ 'ਤੇ ਆ ਗਏ ਹਨ। ਆਪਣੀਆਂ ਕਾਲੀਆਂ ਕਰਤੂਤਾਂ ਲੁਕਾਉਣ ਲਈ ਉਨ੍ਹਾਂ ਨੇ ਇਕ ਹੋਰ ਪਰਪੰਚ ਰਚਿਆ ਹੈ। ਕੁਝ ਸਰਕਾਰੀ ਹੱਥ-ਠੋਕੇ ਪਿੱਠੂਆਂ ਦੁਆਰਾ ੧੧-੮-੧੯੮੪ ਨੂੰ ਅੰਮ੍ਰਿਤਸਰ ਵਿਖੇ ਸਰਕਾਰੀ ਇਕੱਤਰਤਾ ਬੁਲਾਉਣ ਦਾ ਨਵਾਂ ਢੌਂਗ ਰਚਿਆ ਜਾ ਰਿਹਾ ਹੈ। ਸਰਬੱਤ ਖ਼ਾਲਸੇ ਦਾ ਇਕੱਠ ਕੇਵਲ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਹੀ ਸੱਦਿਆ ਜਾ ਸਕਦਾ ਹੈ। ਇਸ ਇਕੱਤਰਤਾ ਦਾ ਪਲਾਨ ਅਤੇ ਸਮੁੱਚਾ ਪ੍ਰਬੰਧ ਹੁਕਮਰਾਨ ਪਾਰਟੀ ਵੱਲੋਂ ਸਰਕਾਰੀ ਪੱਧਰ 'ਤੇ ਕੇਂਦਰੀ ਮੰਤਰੀਆਂ, ਮੁੱਖ ਮੰਤਰੀਆਂ, ਸਾਰੀ ਸਰਕਾਰੀ ਮਸ਼ੀਨਰੀ ਵੱਲੋਂ ਕੀਤਾ ਜਾ ਰਿਹਾ ਹੈ।

ਸਾਰੇ ਸਿੱਖ ਜਗਤ ਨੂੰ ਸਰਕਾਰ ਅਤੇ ਉਸ ਦੇ ਹੱਥ-ਠੋਕੇ ਪਿੱਠੂਆਂ ਦੀਆਂ ਜਟਿਲ ਚਾਲਾਂ ਤੋਂ ਜਾਣੂੰ ਕਰਾਉਂਦਿਆਂ ਹੋਇਆਂ ਹਦਾਇਤ ਕੀਤੀ ਜਾਂਦੀ ਹੈ ਕਿ ਕੋਈ ਗੁਰੂ ਕਾ ਸਿੱਖ, ਭਾਵੇਂ ਉਹ ਕਿਸੇ ਵੀ ਸਿਆਸੀ ਪਾਰਟੀ ਨਾਲ ਸੰਬੰਧ ਰੱਖਦਾ ਹੈ, ਪੰਥ-ਦੋਖੀਆਂ ਦੀ ਇਸ ਇਕੱਤਰਤਾ ਵਿਚ ਸ਼ਾਮਲ ਨਾ ਹੋਵੇ।

ਆਓ ਸਾਰੇ ਇਕ-ਮੁੱਠ ਹੋ ਕੇ ਪੰਥ ਵਿਰੋਧੀ ਸ਼ਕਤੀਆਂ ਦਾ ਇਸ ਸਾਜ਼ਿਸ਼ ਨੂੰ ਅਸਫਲ ਬਣਾਉਣ ਅਤੇ ਕਾਰ-ਸੇਵਾ, ਸੇਵਾ ਦੇ ਪੁੰਜ ਸੰਤ ਬਾਬਾ ਖੜਕ ਸਿੰਘ ਜੀ ਨੂੰ ਦਿਵਾਉਣ ਲਈ ਭਰਪੂਰ ਹੰਭਲਾ ਮਾਰੀਏ।

ਜਦੋਂ ਤੀਕ ਭਾਰਤ ਸਰਕਾਰ ਸ੍ਰੀ ਹਰਿਮੰਦਰ ਸਾਹਿਬ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸੰਗਤਾਂ ਨੂੰ ਖੁੱਲ੍ਹੇ ਦਰਸ਼ਨ ਦੀਦਾਰੇ ਕਰਨ ਨਹੀਂ ਦਿੰਦੀ, ਉਦੋਂ ਤੀਕ ਸਾਰੀਆਂ ਸਿੱਖ ਸੰਗਤਾਂ ਹਰ ਗੁਰਦੁਆਰੇ ਵਿਚ ਭਾਦਰੋਂ ਦੀ ਸੰਗਰਾਂਦ ਵਾਲੇ ਦਿਨ ਤੋਂ ਹੇਠ ਲਿਖੇ ਅਨੁਸਾਰ ਅਰਦਾਸ ਕਰਿਆ ਕਰਨ :

"ਹੇ ਸਤਿਗੁਰੂ ਜੀ, ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਖੁੱਲ੍ਹੇ ਦਰਸ਼ਨ ਇਸ਼ਨਾਨ ਅਤੇ ਸੇਵਾ-ਸੰਭਾਲ ਆਪ ਦੇ ਖ਼ਾਲਸਾ ਪੰਥ ਨੂੰ ਬਖ਼ਸ਼ੋ।"

-/ ਸਹੀ
(ਗਿ: ਸਾਹਿਬ ਸਿੰਘ)
ਹੈੱਡ ਗ੍ਰੰਥੀ
ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ

-/ ਸਹੀ
(ਗਿਆਨੀ ਕਿਰਪਾਲ ਸਿੰਘ)
ਜਥੇਦਾਰ
ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ

-/ਸਹੀ
(ਗਿ: ਹਰਿਚਰਨ ਸਿੰਘ ਮਹਾਲੋਂ)
ਜਥੇਦਾਰ
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

-/ ਸਹੀ
(ਸੰਤ ਲੱਖਾ ਸਿੰਘ)
ਜਥੇਦਾਰ
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ

-/ ਸਹੀ
(ਗਿ: ਪ੍ਰੀਤਮ ਸਿੰਘ)
ਹੈੱਡ ਗ੍ਰੰਥੀ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

ਨੰ: ੧੩/੮-੮੪ ਮਿਤੀ ੧੨-੮-੧੯੮੪

"ਮਿਤੀ ੧-੮-੮੪ ਨੂੰ ਜਿਨ੍ਹਾਂ ਵਿਅਕਤੀਆਂ ਨੇ ਪੰਥ ਵਿਚੋਂ ਖ਼ਾਰਜ ਕੀਤੇ ਨਿਹੰਗ ਸੰਤਾ ਸਿੰਘ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮੁਰੰਮਤ ਅਰੰਭ ਕਰਨ ਦੇ ਕੰਮ ਵਿਚ ਭਾਈਵਾਲੀ ਪਾ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੁਕਮਨਾਮੇ ਦੀ ਉਲੰਘਣਾ ਕੀਤੀ ਸੀ, ਉਨ੍ਹਾਂ ਨੂੰ ਹਦਾਇਤ ਕੀਤੀ ਗਈ ਸੀ ਕਿ ਇਸ ਦੋਸ਼ ਸੰਬੰਧੀ ਮਿਤੀ ੧੦-੮-੮੪ ਨੂੰ ਸਵੇਰੇ ਸੱਤ ਵਜੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਨਿੱਜੀ ਤੌਰ 'ਤੇ ਹਾਜ਼ਰ ਹੋ ਕੇ ਆਪਣੀ ਪੁਜ਼ੀਸ਼ਨ ਸਪੱਸ਼ਟ ਕਰਨ, ਉਨ੍ਹਾਂ ਵਿਚੋਂ ਸੰਤ ਨਿਹਾਲ ਸਿੰਘ ਹਰੀਆਂ ਵੇਲਾਂ ਵਾਲੇ, ਸੰਤ ਮੰਗਲ ਸਿੰਘ ਅਤੇ ਸੰਤ ਗੋਪਾਲ ਸਿੰਘ ਗੁਰੂਸਰ ਸਤਲਾਨੀ ਵਾਲਿਆਂ ਨੇ ਲਿਖਤੀ ਮੁਆਫ਼ੀ ਮੰਗ ਲਈ ਹੈ। ਇਸ ਲਈ ਉਨ੍ਹਾਂ ਨੂੰ ਮੁਆਫ਼ ਕੀਤਾ ਜਾਂਦਾ ਹੈ। ਪਰ ਭਾਈ ਬਿਕਰਮਾਜੀਤ ਸਿੰਘ ਡੇਰਾ ਬਾਬਾ ਮਹਾਰਾਜ ਸਿੰਘ ਅੰਮ੍ਰਿਤਸਰ ਅਤੇ ਭਾਈ ਨਰਾਇਣ ਸਿੰਘ ਕਲੇਰਾਂ ਵਾਲਾ ਜਗਰਾਉਂ, ਦੋ ਸੱਜਣ ਸਮੇਂ ਸਿਰ ਹਾਜ਼ਰ ਨਹੀਂ ਹੋਏ। ਇਸ ਦੋਸ਼ ਵਿਚ ਇਨ੍ਹਾਂ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਤਨਖ਼ਾਹੀਆ ਕਰਾਰ ਦਿੱਤਾ ਜਾਂਦਾ ਹੈ ਅਤੇ ਸਮੂੰਹ ਸਿੱਖ ਸੰਗਤ ਨੂੰ ਅਪੀਲ ਕੀਤੀ ਜਾਂਦੀ ਹੈ ਕਿ ਜਦੋਂ ਤੱਕ ਇਹ ਸ੍ਰੀ ਅਕਾਲ ਤਖ਼ਤ ਸਾਹਿਬ ਹਾਜ਼ਰ ਹੋ ਕੇ ਪੰਜਾਂ ਸਿੰਘ ਸਾਹਿਬਾਨ ਪਾਸੋਂ ਆਪਣੀ ਭੁੱਲ ਬਖ਼ਸ਼ਾ ਕੇ ਤਨਖ਼ਾਹ ਨਹੀਂ ਲਵਾ ਲੈਂਦੇ, ਉਦੋਂ ਤੱਕ ਸਿੱਖ ਸੰਗਤਾਂ ਇਨ੍ਹਾਂ ਨਾਲ ਕਿਸੇ ਪ੍ਰਕਾਰ ਦੀ ਮਿਲਵਰਤਨ ਨਾ ਕਰਨ।

-/ ਸਹੀ
(ਸਿੰਘ ਸਾਹਿਬ ਗਿ: ਸਾਹਿਬ ਸਿੰਘ)
ਹੈੱਡ ਗ੍ਰੰਥੀ
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

-/ ਸਹੀ
(ਸਿੰਘ ਸਾਹਿਬ ਗਿ: ਕਿਰਪਾਲ ਸਿੰਘ)
ਜਥੇਦਾਰ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

-/ ਸਹੀ
(ਸਿੰਘ ਸਾਹਿਬ ਗਿ: ਹਰਿਚਰਨ ਸਿੰਘ ਮਹਾਲੋਂ)
ਜਥੇਦਾਰ
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

-/ ਸਹੀ
(ਸਿੰਘ ਸਾਹਿਬ ਸੰਤ ਲੱਖਾ ਸਿੰਘ)
ਜਥੇਦਾਰ
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ

-/ ਸਹੀ
(ਸਿੰਘ ਸਾਹਿਬ ਗਿ: ਪ੍ਰੀਤਮ ਸਿੰਘ)
ਹੈੱਡ ਗ੍ਰੰਥੀ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸ਼ਰ।

## (੨੪)

ਮਿਤੀ: ੧੬-੮-੧੯੮੪

ਅੱਜ ਮਿਤੀ ੧੭-੮-੧੯੮੪ ਨੂੰ ਸ਼ਾਮ ਦੇ ੪-੦੦ ਵਜੇ ਪੰਜ ਸਿੰਘ ਸਾਹਿਬਾਨਾਂ ਦੀ ਇਕੱਤਰਤਾ ਹੋਈ, ਜਿਸ ਵਿਚ ਹੇਠ ਲਿਖਿਆ ਫ਼ੈਸਲਾ ਸਰਬ-ਸੰਮਤੀ ਨਾਲ ਕੀਤਾ ਗਿਆ:

(੧) ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮੌਜੂਦਾ ਇਮਾਰਤ, ਜੋ ਫ਼ੌਜੀ ਐਕਸ਼ਨ ਨਾਲ ਢਹਿ ਗਈ ਹੈ ਤੇ ਬਾਕੀ ਖ਼ਸਤਾ ਹੋ ਗਈ ਹੈ। ਇਸ ਲਈ ਇਸ ਨੂੰ ਨਵੇਂ ਸਿਰੇ ਤੋਂ ਉਸਾਰਿਆ ਜਾਵੇ। ਤਖ਼ਤ ਸਾਹਿਬ ਦਾ ਨਕਸ਼ਾ ਪਹਿਲੇ ਵਾਲਾ ਰੱਖਿਆ ਜਾਵੇ।

(੨) ਸ੍ਰੀ ਅਕਾਲ ਤਖ਼ਤ ਸਾਹਿਬ ਦੀ ਨਵੀਂ ਇਮਾਰਤ ਦੀ ਸੇਵਾ ਸੰਤ ਬਾਬਾ ਹਰਬੰਸ ਸਿੰਘ ਜੀ ਤੇ ਸੰਤ ਬਾਬਾ ਕਰਨੈਲ ਸਿੰਘ ਜੀ ਨੂੰ ਸੌਂਪੀ ਜਾਂਦੀ ਹੈ ਅਤੇ ਉਨ੍ਹਾਂ ਨੂੰ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸੇਵਾ ਦੇ ਕਾਰਜ ਨੂੰ ਛੇਤੀ ਤੋਂ ਛੇਤੀ ਨੇਪਰੇ ਚਾੜ੍ਹਿਆ ਜਾਵੇ।

-/ ਸਹੀ
(ਗਿਆਨੀ ਸਾਹਿਬ ਸਿੰਘ)
ਹੈੱਡ ਗ੍ਰੰਥੀ
ਸ੍ਰੀ ਦਰਬਾਰ ਸਾਹਿਬ
ਸ੍ਰੀ ਅੰਮ੍ਰਿਤਸਰ



-/ ਸਹੀ
(ਕਿਰਪਾਲ ਸਿੰਘ)
ਜਥੇਦਾਰ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

-/ ਸਹੀ
(ਹਰਿਚਰਨ ਸਿੰਘ ਮਹਾਲੋਂ)
ਜਥੇਦਾਰ
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

-/ ਸਹੀ
(ਸੰਤ ਲੱਖਾ ਸਿੰਘ)
ਜਥੇਦਾਰ
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ

-/ ਸਹੀ
(ਪ੍ਰੀਤਮ ਸਿੰਘ)
ਹੈੱਡ ਗ੍ਰੰਥੀ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

## (੨੫)

ਮਿਤੀ : ੧੨-੯-੧੯੮੪

ਅੱਜ ਮਿਤੀ ੧੨-੮-੮੪ ਨੂੰ ਭਾਈ ਬੀਰ ਬਿਕ੍ਰਮਾਜੀਤ ਸਿੰਘ ਛਾਉਣੀ ਨਿਹੰਗਾਂ ਸ੍ਰੀ ਅੰਮ੍ਰਿਤਸਰ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ

ਵਿਚ ਪੰਜ ਸਿੰਘ ਸਾਹਿਬਾਨ ਪਾਸ ਤਨਖ਼ਾਹ ਲਗਵਾਉਣ ਵਾਸਤੇ ਪੇਸ਼ ਹੋਇਆ। ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੁਕਮਨਾਮਿਆਂ ਦੀ ਉਲੰਘਣਾ ਕਰਨ ਦੇ ਦੋਸ਼ਾਂ ਦੀ ਇਸ ਨੇ ਲਿਖਤੀ ਮੁਆਫ਼ੀ ਮੰਗ ਲਈ ਹੈ। ਸਿੰਘ ਸਾਹਿਬਾਨ ਵੱਲੋਂ ਲਗਾਈ ਜਾਣ ਵਾਲੀ ਤਨਖ਼ਾਹ ਨੂੰ ਪ੍ਰਵਾਨ ਕਰਨਾ ਮੰਨ ਲਿਆ ਹੈ। ਇਸ ਲਈ ਇਸ ਨੂੰ ਬਖ਼ਸ਼ ਕੇ ਹੇਠ ਲਿਖੀ ਤਨਖ਼ਾਹ ਲਾਈ ਜਾਂਦੀ ਹੈ :

(੧) ਆਪਣੇ ਨਿੱਤਨੇਮ ਤੋਂ ਇਲਾਵਾ ੨੧ ਦਿਨ ਹਰ ਰੋਜ਼ ਇਕ ਜਾਪੁ ਸਾਹਿਬ ਦਾ ਪਾਠ ਕਰੇ।

(੨) ਗੁਰਦੁਆਰਾ ਬਾਬਾ ਦੀਪ ਸਿੰਘ ਜੀ ਸ਼ਹੀਦ ਵਿਖੇ ਇਕ ਹਫ਼ਤਾ ਸੰਗਤਾਂ ਦੇ ਜੂਠੇ ਭਾਂਡੇ ਮਾਂਜਣ ਦੀ ਸੇਵਾ ਕਰੇ।

(੩) ਗੁਰਦੁਆਰਾ ਬਾਬਾ ਦੀਪ ਸਿੰਘ ਜੀ ਵਿਖੇ ਇਕ ਹਫ਼ਤਾ ਸੰਗਤਾਂ ਦੇ ਜੋੜੇ ਸਾਫ਼ ਕਰਨ ਦੀ ਸੇਵਾ ਕਰੇ।

(੪) ਗੁਰਦੁਆਰਾ ਬਾਬਾ ਦੀਪ ਸਿੰਘ ਜੀ ਵਿਖੇ ਇਕ ਹਫ਼ਤਾ ਝਾੜੂ ਮਾਰਨ ਦੀ ਸੇਵਾ ਕਰੇ।

(੫) ਗੁਰੂ ਕੀ ਗੋਲਕ ਵਿਚ ੧੦੧/ ਰੁਪਏ ਜਮ੍ਹਾਂ ਕਰਵਾ ਕੇ ਰਸੀਦ ਲਵੇ।

ਉਪਰੋਕਤ ਸਾਰੀਆਂ ਤਨਖ਼ਾਹਾਂ ਪੂਰੀਆਂ ਕਰਨ ਤੋਂ ਬਾਅਦ ਕੜਾਹ ਪ੍ਰਸਾਦਿ ਦੀ ਦੇਗ ਲੈ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਗ੍ਰੰਥੀ ਸਿੰਘ ਪਾਸੋਂ ਅਰਦਾਸ ਕਰਵਾ ਲਵੇ।

ਮੋਹਰ — -/ਸਹੀ

ਸ੍ਰੀ ਅਕਾਲ ਤਖ਼ਤ ਸਾਹਿਬ, — (ਪੰਜ ਸਿੰਘ ਸਾਹਿਬਾਨ)

## (੨੬)

ਨੰ: ੩/੯-੮੪ — ਮਿਤੀ : ੨-੯-੧੯੮੪

### ਹੁਕਮ

੪, ੫ ਤੇ ੬ ਜੂਨ ੧੯੮੪ ਨੂੰ ਜ਼ੈਲ ਸਿੰਘ ਦੇ ਆਰਡਰ ਅਨੁਸਾਰ ਭਾਰਤੀ ਫ਼ੌਜ ਵੱਲੋਂ ਤੋਪਾਂ, ਟੈਂਕਾਂ ਨਾਲ ਲੈਸ ਹੋ ਕੇ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਸਮੇਤ ਪੰਜਾਬ ਭਰ ਦੇ ੩੮ ਸਿੱਖ ਗੁਰਦੁਆਰਾ ਸਾਹਿਬਾਨ 'ਤੇ ਧਾਵਾ ਬੋਲ ਕੇ, ਸ੍ਰੀ ਹਰਿਮੰਦਰ ਸਾਹਿਬ ਨੂੰ ਗੋਲੀਆਂ ਮਾਰੀਆਂ ਗਈਆਂ। ਸਿੱਖ ਕੌਮ ਦੇ ਸ਼੍ਰੋਮਣੀ ਤਖ਼ਤ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਤੋਪਾਂ ਟੈਂਕਾਂ ਨਾਲ ਢਾਹਿਆ ਗਿਆ। ਦਰਸ਼ਨੀ ਡਿਉਢੀ ਨੂੰ ਤੋਪ ਦੇ ਗੋਲਿਆਂ ਨਾਲ ਵਿੰਨ੍ਹਿਆ ਗਿਆ। ਸ੍ਰੀ ਹਰਿਮੰਦਰ ਸਾਹਿਬ ਅੰਦਰ ਪ੍ਰਕਾਸ਼ ਹੋਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਨੂੰ ਗੋਲੀ ਨਾਲ ਜ਼ਖ਼ਮੀ ਕੀਤਾ ਗਿਆ। ਢਾਈ ਹਜ਼ਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸਮ ਗ੍ਰੰਥ ਦੀਆਂ ਪੁਰਾਤਨ ਹੱਥ ਲਿਖਤ ਬੀੜਾਂ ਅਗਨ ਭੇਟ ਕੀਤੀਆਂ ਗਈਆਂ। ਸਿੱਖ ਗੁਰੂ ਸਾਹਿਬਾਨ ਤੇ ਮਹਾਨ ਸ਼ਹੀਦ ਸਿੰਘਾਂ ਦੇ ਪਾਵਨ ਸ਼ਸਤਰ, ਤੋਸ਼ਾਖ਼ਾਨਾ ਦੀ ਕੀਮਤੀ ਚਾਨਣੀ

ਅਤੇ ਸਿੱਖ ਰੈਫ਼ਰੈਂਸ ਲਾਇਬਰੇਰੀ ਵਿਚ ਸਾਂਭੇ ਵਡਮੁੱਲੇ ਸਭਿਆਚਾਰਕ ਵਿਰਸੇ ਨੂੰ ਸਾੜ ਕੇ ਸੁਆਹ ਕੀਤਾ ਗਿਆ। ਸ੍ਰੀ ਗੁਰੂ ਰਾਮਦਾਸ ਸਰਾਂ, ਤੇਜਾ ਸਿੰਘ ਸਮੁੰਦਰੀ ਹਾਲ ਅਤੇ ਸ੍ਰੀ ਗੁਰੂ ਨਾਨਕ ਨਿਵਾਸ ਨੂੰ ਜਾਣ ਬੁੱਝ ਕੇ ਬਰਬਾਦ ਕੀਤਾ ਗਿਆ। ਵੱਖ-ਵੱਖ ਗੁਰਧਾਮਾਂ ਵਿਚ ਦਰਸ਼ਨਾਂ ਲਈ ਆਏ ਹਜ਼ਾਰਾਂ ਸਿੰਘਾਂ, ਸਿੰਘਣੀਆਂ ਤੇ ਬੱਚੇ ਬੱਚੀਆਂ ਦਾ ਕਤਲੇਆਮ ਕੀਤਾ ਗਿਆ ਅਤੇ ਪੰਜਾਬ ਭਰ ਵਿਚ ਸਿੱਖਾਂ ਵਿਰੁੱਧ ਇਹ ਦਮਨ ਚੱਕਰ ਹਾਲੀ ਤੀਕ ਵੀ ਜਾਰੀ ਹੈ। ਇਹ ਇਕ ਐਸਾ ਵਹਿਸ਼ੀਆਨਾ ਤੇ ਕਾਤਲਾਨਾ ਕਾਰਾ ਹੈ, ਜਿਸ ਨੇ ਸਮੁੱਚੀ ਸਿੱਖ ਕੌਮ ਦੇ ਹਿਰਦੇ ਨੂੰ ਲਹੂ-ਲੁਹਾਨ ਕਰ ਸੁੱਟਿਆ ਹੈ।

ਜ਼ੈਲ ਸਿੰਘ ਨੇ ੮ ਜੂਨ, ੧੯੮੪ ਨੂੰ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ ਜ਼ੁਲਮਾਂ ਦੇ ਦ੍ਰਿਸ਼ ਦੇਖਣ ਤੋਂ ਬਾਅਦ ਵੀ ਰੇਡੀਓ ਅਤੇ ਦੂਰਦਰਸ਼ਨ 'ਤੇ ਦਿੱਤੀ ਆਪਣੀ ਸਪੀਚ ਵਿਚ ਸਿੱਖ ਕੌਮ ਨਾਲ ਕੀਤੇ ਦਿਲ ਕੰਬਾਊ ਜ਼ੁਲਮਾਂ ਬਾਰੇ ਇਕ ਲਫ਼ਜ਼ ਤੱਕ ਨਾ ਕਿਹਾ ਅਤੇ ਨਾ ਹੀ ਆਹ ਦਾ ਨਾਅਰਾ ਮਾਰਿਆ। ਭਾਰਤ ਸਰਕਾਰ ਵੱਲੋਂ ਸਿੱਖ ਕੌਮ ਨਾਲ ਲਗਾਤਾਰ ਕੀਤੇ ਜਾ ਰਹੇ ਜ਼ੁਲਮਾਂ ਦੀ ਜ਼ਿੰਮੇਵਾਰੀ ਭਾਰਤੀ ਫ਼ੌਜ ਦੇ ਸੁਪਰੀਮ ਕਮਾਂਡਰ ਹੋਣ ਦੇ ਨਾਤੇ ਜ਼ੈਲ ਸਿੰਘ ਉਪਰ ਆਉਂਦੀ ਹੈ। ਜ਼ੈਲ ਸਿੰਘ ਨੇ ੮ ਜੂਨ, ੧੯੮੪ ਨੂੰ ਆਪਣੇ ਸਿਰ 'ਤੇ ਛਤਰ ਲੈ ਕੇ ਤੇ ਜੁੱਤੀ ਪਾ ਕੇ ਸ੍ਰੀ ਹਰਿਮੰਦਰ ਸਾਹਿਬ ਦੀਆਂ ਪਰਕਰਮਾ ਵਿਚ ਪੁੱਜ ਕੇ ਮਹਾਨ ਸਿੱਖ ਰਵਾਇਤਾਂ ਅਤੇ ਸਿੱਖ ਰਹਿਤ ਮਰਿਆਦਾ ਦਾ ਘੋਰ ਅਪਮਾਨ ਕੀਤਾ ਹੈ।

ਉਪਰੋਕਤ ਦੋਸ਼ਾਂ ਦੇ ਕਾਰਨ ਉਸਨੂੰ ਸਿੱਖ ਹੋਣ ਦੇ ਨਾਤੇ ਖ਼ਾਲਸਾਈ ਮਰਿਆਦਾ ਅਨੁਸਾਰ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਤਨਖ਼ਾਹੀਆ ਕਰਾਰ ਦਿੱਤਾ ਜਾਂਦਾ ਹੈ। ਸਰਬ ਸੰਸਾਰ ਦੀਆਂ ਸਿੱਖ ਸੰਗਤਾਂ ਨੂੰ ਅਪੀਲ ਕੀਤੀ ਜਾਂਦੀ ਹੈ ਕਿ ਜਦੋਂ ਤੱਕ ਜ਼ੈਲ ਸਿੰਘ ਸ੍ਰੀ ਅਕਾਲ ਤਖ਼ਤ ਸਾਹਿਬ ਖ਼ੁਦ ਹਾਜ਼ਰ ਹੋ ਕੇ ਭੁੱਲ ਬਖ਼ਸ਼ਵਾ ਕੇ ਤਨਖ਼ਾਹ ਨਹੀਂ ਲਵਾ ਲੈਂਦਾ, ਉਦੋਂ ਤੱਕ ਕੋਈ ਸਿੱਖ ਸੰਗਤ ਕਿਸੇ ਪ੍ਰਕਾਰ ਦੀ ਇਸ ਨਾਲ ਮਿਲਵਰਤਨ ਨਾ ਕਰੇ। ਜਿਹੜਾ ਸਿੱਖ ਉਪਰੋਕਤ ਹੁਕਮਨਾਮੇ ਦੀ ਉਲੰਘਣਾ ਕਰੇਗਾ, ਉਸਦੇ ਖ਼ਿਲਾਫ਼ ਵੀ ਗੁਰਮਤਿ ਅਨੁਸਾਰ ਕਾਰਵਾਈ ਕੀਤੀ ਜਾਵੇਗੀ।

-/ ਸਹੀ (ਸਾਹਿਬ ਸਿੰਘ)
ਹੈੱਡ ਗ੍ਰੰਥੀ, ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

-/ ਸਹੀ (ਕਿਰਪਾਲ ਸਿੰਘ)
ਜਥੇਦਾਰ
ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ

-/ ਸਹੀ
(ਹਰਿਚਰਨ ਸਿੰਘ ਮਹਾਲੋਂ)
ਜਥੇਦਾਰ, ਤਖ਼ਤ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

-/ ਸਹੀ
(ਸੰਤ ਲੱਖਾ ਸਿੰਘ)
ਜਥੇਦਾਰ
ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ

-/ ਸਹੀ (ਪ੍ਰੀਤਮ ਸਿੰਘ)
ਹੈੱਡ ਗ੍ਰੰਥੀ, ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ

## ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਦਾ ਸਪੱਸ਼ਟੀਕਰਨ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਬਕਾ ਸਕੱਤਰ ਸ: ਰਵੇਲ ਸਿੰਘ ਐਡਵੋਕੇਟ ਅੰਮ੍ਰਿਤਸਰ ਆਏ ਤੇ ਸਿੰਘ ਸਾਹਿਬਾਨ ਨੂੰ ਮਿਲੇ। ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਵੱਲੋਂ ਜਵਾਬੀ ਸਪੱਸ਼ਟੀਕਰਨ ਦੇਣ ਲੱਗੇ। ਅਸੀਂ ਕਿਹਾ, ਇਸ ਤਰ੍ਹਾਂ ਨਹੀਂ, ਤੁਸੀਂ ਉਨ੍ਹਾਂ ਪਾਸੋਂ ਲਿਖਤੀ ਸਪੱਸ਼ਟੀਕਰਨ ਲੈ ਕੇ ਆਓ। ਫਿਰ ਉਸ ਉਪਰ ਵਿਚਾਰ ਕਰਾਂਗੇ।

੨੫-੯-੮੪ ਨੂੰ ਸ: ਰਵੇਲ ਸਿੰਘ ਗਿਆਨੀ ਜ਼ੈਲ ਸਿੰਘ ਵੱਲੋਂ ਲਿਖਤੀ ਸਪੱਸ਼ਟੀਕਰਨ ਲੈ ਕੇ ਪੰਜ ਸਿੰਘ ਸਾਹਿਬਾਨ ਪਾਸ ਹਾਜ਼ਰ ਹੋਏ। ਸਪੱਸ਼ਟੀਕਰਨ ਦੀ ਹੂਬਹੂ ਨਕਲ ਹੇਠ ਦਰਜ ਕਰਦੇ ਹਾਂ :

ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀਉ,
ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ

ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫਤਹਿ॥

ਆਪ ਦੇ ਦਸਤਖ਼ਤਾਂ ਹੇਠਾਂ ਜਾਰੀ ਕੀਤੇ ਹੁਕਮਨਾਮੇ ਦੀ ਕਾਪੀ ਮੈਨੂੰ ਮਿਲ ਗਈ ਹੈ। ਉਸ ਸੰਬੰਧੀ ਮੇਰੇ ਨਾਲ ਬਹੁਤ ਸਾਰੇ ਪੂਰਨ ਗੁਰਸਿੱਖਾਂ ਦੀ ਬਾਤਚੀਤ ਹੁੰਦੀ ਰਹੀ ਹੈ। ਇਨ੍ਹਾਂ ਵਿਚ ਤੁਹਾਡੇ ਖ਼ਾਸ ਨਿਕਟਵਰਤੀ ਵੀ ਸਨ, ਜਿਨ੍ਹਾਂ ਨੇ ਲੋੜੀਂਦੇ ਕਾਗ਼ਜ਼ ਅਤੇ ਹੋਰ ਪੂਰੀ ਵਾਕਫ਼ੀਅਤ ਲੈ ਕੇ ਤੁਹਾਨੂੰ ਅਸਲੀਅਤ ਤੋਂ ਜਾਣੂ ਕਰਵਾਇਆ ਹੋਵੇਗਾ।

ਫਿਰ ਮੈਂ ਇਸ ਪੱਤਰ ਰਾਹੀਂ ਸਪੱਸ਼ਟ ਕਰਨਾ ਚਾਹੁੰਦਾ ਹਾਂ ਕਿ ਮੈਂ ਦਰਬਾਰ ਸਾਹਿਬ ਪਰਕਰਮਾ ਵਿਚ ਜੋੜੇ ਪਾ ਕੇ ਨਹੀਂ ਗਿਆ। ਛਤਰੀ ਲਾ ਕੇ ਜਾਣਾ ਵੀ ਗ਼ਲਤ ਹੈ। ਮੇਰੇ ਸਟਾਫ਼ ਵਿਚੋਂ ਇਕ ਸਰਕਾਰੀ ਮੁਲਾਜ਼ਮ ਸਿਖ਼ਾਵਤ ਖ਼ਾਂ ਨੇ ਛਤਰੀ ਖੋਲ੍ਹ ਕੇ ਮੇਰੇ ਵੱਲ ਲਿਆਉਣੀ ਚਾਹੀ, ਜੋ ਮੈਂ ਤੁਰੰਤ ਬੰਦ ਕਰਵਾ ਦਿੱਤੀ।

ਫ਼ੌਜ ਭੇਜਣ ਦਾ ਮਾਮਲਾ ਦੇਸ਼ ਦੇ ਸੰਵਿਧਾਨ ਅਤੇ ਕਾਨੂੰਨ ਨਾਲ ਸੰਬੰਧ ਰੱਖਦਾ ਹੈ, ਜਿਸ ਦੀ ਆਪ ਨੂੰ ਵਾਕਫ਼ੀਅਤ ਹੈ, ਪਰ ਮੇਰੇ ਮਨ ਦੀ ਭਾਵਨਾ ਦਾ ਦੁਖਦਾਈ ਪ੍ਰਗਟਾਵਾ, ਮੇਰੀ ਉਹ ਤਕਰੀਰ ਹੈ, ਜੋ ਮੈਂ ਰਾਸ਼ਟਰ ਦੇ ਨਾਮ ਸੰਦੇਸ਼ ਵਿਚ ੧੭ ਜੂਨ, ੧੯੮੪ ਨੂੰ ਕੀਤੀ ਸੀ, ਜਿਸ ਨੂੰ ਆਪ ਨੇ ਸੁਣ ਵੀ ਲਿਆ ਹੋਵੇਗਾ ਅਤੇ ਪੜ੍ਹ ਵੀ ਲਿਆ ਹੋਵੇਗਾ।

ਮੈਂ ਗੁਰੂ ਸਾਹਿਬਾਨ ਅਤੇ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਉਪਦੇਸ਼ ਮੁਤਾਬਿਕ ਹਰ ਧਾਰਮਿਕ ਅਸਥਾਨ ਦਾ ਪੂਰਾ ਸਤਿਕਾਰ ਕਰਦਾ ਹਾਂ ਅਤੇ ਦਰਬਾਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ, ਜੋ ਸਰਬ ਉਤਮ ਧਾਰਮਿਕ ਅਸਥਾਨ ਹਨ, ਉਨ੍ਹਾਂ ਦਾ ਸਤਿਕਾਰ ਅਤੇ ਸ਼ਰਧਾ ਮੇਰੇ ਲਈ ਅਟੁੱਟ ਹੈ।

ਆਪ ਦਾ ਸ਼ੁਭ ਚਿੰਤਕ

ਜ਼ੈਲ ਸਿੰਘ

-/ਸਹੀ
(ਭਗਵਾਨ ਸਿੰਘ)
ਹੈੱਡ ਗ੍ਰੰਥੀ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

-/ਸਹੀ
(ਮਨਜੀਤ ਸਿੰਘ)
ਜਥੇਦਾਰ
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

-/ਸਹੀ
(ਕੇਵਲ ਸਿੰਘ)
ਜਥੇਦਾਰ
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ (ਬਠਿੰਡਾ)

(੮੭)

ਨੰ: ਅ.ਤ./੨੦੦੧/੧੩੧੨ ਮਿਤੀ : ੭-੧੦-੨੦੦੧

ਇਕਬਾਲ ਸਿੰਘ, ਸੁਰਿੰਦਰ ਸਿੰਘ,

ਤੁਸੀਂ ਪਿਛਲੇ ਅਰਸੇ ਵਿਚ ਭਨਿਆਰਾ ਵਾਲੇ ਡੇਰੇ ਨੂੰ ਚਿੱਠੀਆਂ ਭੇਜ ਕੇ ਪਿਆਰਾ ਸਿੰਘ ਨੂੰ ਮਾਨਤਾ ਦੇਣ ਦਾ ਦੋਸ਼ ਪ੍ਰਵਾਨ ਕੀਤਾ ਹੈ। ਇਸ ਸੰਬੰਧੀ ਪੰਜ ਸਿੰਘ ਸਾਹਿਬਾਨ ਦੇ ਸਨਮੁਖ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਆਪਣੀ ਭੁੱਲ ਬਖ਼ਸ਼ਾਣ ਲਈ ਬੇਨਤੀ ਕੀਤੀ ਹੈ। ਇਸ ਸੰਬੰਧੀ ਅੱਜ ਮਿਤੀ ੭-੧੦-੨੦੦੧ ਨੂੰ ਪੰਜ ਸਿੰਘ ਸਾਹਿਬਾਨ ਵੱਲੋਂ ਹੇਠ ਲਿਖੀ ਤਨਖ਼ਾਹ ਲਾਈ ਜਾਂਦੀ ਹੈ :

(੧) ਚਾਰ ਦਿਨ ਸ੍ਰੀ ਹਰਿਮੰਦਰ ਸਾਹਿਬ ਵਿਖੇ ਇਕ ਘੰਟਾ ਕੀਰਤਨ ਸੁਣਨਾ।
(੨) ਇਕ ਘੰਟਾ ਜੋੜੇ ਝਾੜਨ ਦੀ ਸੇਵਾ ਕਰਨੀ।
(੩) ਇਕ ਘੰਟਾ ਸੰਗਤਾਂ ਦੇ ਲੰਗਰ ਦੇ ਭਾਂਡੇ ਮਾਂਜਣ ਦੀ ਸੇਵਾ ਕਰਨੀ।
(੪) ਇਹ ਉਪਰੋਕਤ ਸੇਵਾ ਇਸ ਤਰ੍ਹਾਂ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਨਿਭਾਉਣੀ ਅਤੇ ਫਿਰ ਗੁਰਦੁਆਰਾ ਸ੍ਰੀ ਫਤਹਿਗੜ੍ਹ ਸਾਹਿਬ, ਸਰਹਿੰਦ ਵਿਖੇ ਨਿਭਾਉਣੀ।

ਇਸ ਉਪਰੰਤ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹਾਜ਼ਰ ਹੋ ਕੇ ਪੰਜ ਸੌ ਇਕ ਰੁਪਏ ਦੀ ਦੇਗ ਲੈ ਕੇ ਭੁੱਲਾਂ ਬਖ਼ਸ਼ਾਣ ਲਈ ਅਰਦਾਸ ਕਰਵਾਣੀ।

-/ਸਹੀ
(ਭਗਵਾਨ ਸਿੰਘ)
ਹੈੱਡ ਗ੍ਰੰਥੀ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ



-/ਸਹੀ
(ਜੋਗਿੰਦਰ ਸਿੰਘ)
ਜਥੇਦਾਰ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

-/ਸਹੀ
(ਜਗਤਾਰ ਸਿੰਘ)
ਗ੍ਰੰਥੀ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

-/ਸਹੀ
(ਮਨਜੀਤ ਸਿੰਘ)
ਜਥੇਦਾਰ
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

-/ਸਹੀ
(ਕੇਵਲ ਸਿੰਘ)
ਜਥੇਦਾਰ
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ (ਬਠਿੰਡਾ)

## (੮੮)

ਨੰ: ਅ.ਤ./੨੦੦੧/੧੨੭੩ ਮਿਤੀ : ੧੨-੧੦-੨੦੦੧

### ਹੁਕਮਨਾਮਾ

ਅੱਜ ਮਿਤੀ ੧੨-੧੦-੨੦੦੧ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇ-ਅਦਬੀ ਕਰਨ ਵਾਲੇ ਪਿਆਰਾ ਸਿੰਘ ਭਨਿਆਰਾ ਵਾਲੇ ਕੋਲ ਜਾਣ ਕਰਕੇ ਗੁਰਦੇਵ ਸਿੰਘ ਬਾਦਲ, ਕੇਵਲ ਸਿੰਘ ਬਾਦਲ, ਅਮਰੀਕ ਸਿੰਘ ਆਲੀਵਾਲ, ਭਾਗ ਸਿੰਘ ਸੁਰਤਾਪੁਰ ਅਤੇ ਸੁਰਜੀਤ ਸਿੰਘ ਨੇ ਆਪਣੇ ਆਪ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੇਸ਼ ਕੀਤਾ। ਇਨ੍ਹਾਂ ਸਾਰਿਆਂ ਦਾ ਪੱਖ ਸੁਣਨ ਅਤੇ ਭਨਿਆਰੇ ਵਾਲੇ ਦੀ ਅਖੌਤੀ ਕਿਤਾਬ ਦੀ ਪੜਤਾਲ ਕਰਨ ਉਪਰੰਤ ਇਹ ਸਪੱਸ਼ਟ ਹੋਇਆ ਕਿ ਇਹ ਸਾਰੇ ਗੁਰੂ ਗ੍ਰੰਥ ਸਾਹਿਬ ਜੀ ਦੇ ਸਿੱਖ ਹੁੰਦੇ ਹੋਏ ਭਨਿਆਰੇ ਵਾਲੇ ਦੀ ਮਾਨਤਾ ਬਣਾਉਣ ਦੇ ਦੋਸ਼ੀ ਹਨ, ਜਿਸ ਕਰਕੇ ਇਨ੍ਹਾਂ ਨੂੰ ਪੰਥਕ ਮਰਯਾਦਾ ਅਨੁਸਾਰ ਹੇਠ ਲਿਖੀ ਤਨਖ਼ਾਹ ਲਗਾਈ ਜਾਂਦੀ ਹੈ :

ਪੰਜਾਂ ਹੀ ਤਖ਼ਤਾਂ 'ਤੇ ਤਿੰਨ ਤਿੰਨ ਦਿਨ ਲਈ ਰੋਜ਼ਾਨਾ ਇਕ ਘੰਟਾ ਕੀਰਤਨ ਸੁਣਨ। ਇਕ ਘੰਟਾ ਜੋੜੇ ਝਾੜਨ ਅਤੇ ਇਕ ਘੰਟਾ ਲੰਗਰ ਦੇ ਬਰਤਨ ਮਾਂਜਣ ਦੀ ਸੇਵਾ ਕਰਨ।

ਇਸ ਸੇਵਾ ਦੇ ਨਾਲ ਨਾਲ ਅੱਧਾ ਘੰਟਾ ਇਹ ਲਿਖਤ "ਮੈਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮਨ, ਬਚਨ ਕਰਮ ਕਰਕੇ ਜਾਗਤਿ ਜੋਤਿ ਸਤਿਗੁਰੂ ਮੰਨਦਾ ਹਾਂ ਅਤੇ ਇਸ ਸੰਬੰਧੀ ਹੋਈ ਭੁੱਲ ਲਈ ਖਿਮਾ ਮੰਗਦਾ ਹਾਂ। ਮੈਂ ਵਿਅਕਤੀਗਤ ਰੂਪ ਵਿਚ ਕਿਸੇ ਨੂੰ ਗੁਰੂ ਤੁੱਲ ਨਹੀਂ ਮੰਨਦਾ ਤੇ ਨਾ ਹੀ ਮੰਨਾਂਗਾ।" ਲੈ ਕੇ ਸੰਗਤਾਂ ਦੇ ਸਨਮੁਖ ਖੜੇ ਹੋਣ। ਉਪਰੰਤ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹਾਜ਼ਰ ਹੋ ਕੇ ਹਰੇਕ ੧੧੦੦/- ੧੧੦੦/- ਰੁਪਏ ਦੀ ਕੜਾਹ ਪ੍ਰਸਾਦਿ ਦੀ ਦੇਗ ਲੈ ਕੇ ਭੁੱਲਾਂ ਦੀ ਖਿਮਾ-ਜਾਚਨਾ ਦੀ ਅਰਦਾਸ ਕਰਵਾਉਣ।

-/ਸਹੀ
(ਗੁਰਬਚਨ ਸਿੰਘ)
ਗ੍ਰੰਥੀ
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ



-/ਸਹੀ
(ਜੋਗਿੰਦਰ ਸਿੰਘ)
ਜਥੇਦਾਰ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

-/ਸਹੀ
(ਭਗਵਾਨ ਸਿੰਘ)
ਹੈੱਡ ਗ੍ਰੰਥੀ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

-/ਸਹੀ
(ਮਨਜੀਤ ਸਿੰਘ)
ਜਥੇਦਾਰ
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

-/ਸਹੀ
(ਕੇਵਲ ਸਿੰਘ)
ਜਥੇਦਾਰ
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ (ਬਠਿੰਡਾ)

## (੮੯)

ਨੰ: ਅ.ਤ./੨੦੦੧/੧੩੧੧ ਮਿਤੀ : ੭-੧੧-੨੦੦੧

## ਹੁਕਮਨਾਮਾ

ਜਰਨੈਲ ਸਿੰਘ ਠੇਕੇਦਾਰ,

ਜਗਜੀਵਨ ਸਿੰਘ, ਸੁਦਰਸ਼ਨ ਸਿੰਘ, ਰਾਜਿੰਦਰ ਸਿੰਘ,

ਬੀਬੀ ਮਨਜੀਤ ਕੌਰ, ਬੀਬੀ ਸੁਰਿੰਦਰ ਕੌਰ।

ਤੁਸੀਂ ਪਿਛਲੇ ਅਰਸੇ ਵਿਚ ਭਨਿਆਰੇ ਵਾਲੇ ਦੇ ਡੇਰੇ ਨੂੰ ਮਾਨਤਾ ਦੇਣ ਦਾ ਦੋਸ਼ ਪ੍ਰਵਾਨ ਕੀਤਾ ਹੈ। ਇਸ ਸੰਬੰਧੀ ਪੰਜ ਸਿੰਘ ਸਾਹਿਬਾਨ ਦੇ ਸਨਮੁਖ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਆਪਣੀ ਭੁੱਲ ਬਖ਼ਸ਼ਾਉਣ ਲਈ ਬੇਨਤੀ ਕੀਤੀ ਹੈ। ਇਸ ਸੰਬੰਧੀ ਅੱਜ ਮਿਤੀ ੭-੧੧-੨੦੦੧ ਨੂੰ ਪੰਜ ਸਿੰਘ ਸਾਹਿਬਾਨ ਵੱਲੋਂ ਹੇਠ ਲਿਖੀ ਤਨਖ਼ਾਹ ਲਾਈ ਜਾਂਦੀ ਹੈ :

(੧) ਤੁਸੀਂ ਗੁਰਦੁਆਰਾ ਭੱਠਾ ਸਾਹਿਬ ਰੋਪੜ ਵਿਖੇ ੧੦ ਦਿਨ ਹਰ ਰੋਜ਼ ਇਕ-ਇਕ ਘੰਟਾ ਕੀਰਤਨ ਸੁਣਨਾ, ੧੦ ਦਿਨ ਹਰ ਰੋਜ਼ ਇਕ-ਇਕ ਘੰਟਾ ਲੰਗਰ ਦੇ ਬਰਤਨ ਸਾਫ਼ ਕਰਨੇ।

(੨) ੧੦ ਦਿਨ ਇਕ-ਇਕ ਘੰਟਾ ਹਰ ਰੋਜ਼ ਸੰਗਤਾਂ ਦੇ ਜੋੜੇ ਝਾੜਨੇ।

ਉਪਰੰਤ ੨੫੧/- ਰੁਪਏ ਦੀ ਕੜਾਹ ਪ੍ਰਸਾਦਿ ਦੀ ਦੇਗ ਕਰਕੇ ਭੁੱਲਾਂ ਚੁੱਕਾਂ ਦੀ ਖਿਮਾ-ਜਾਚਨਾ ਦੀ ਅਰਦਾਸ ਕਰਨੀ।

-/ਸਹੀ
(ਜਗਤਾਰ ਸਿੰਘ)
ਗ੍ਰੰਥੀ
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ



-/ਸਹੀ
(ਜੋਗਿੰਦਰ ਸਿੰਘ)
ਜਥੇਦਾਰ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

-/ਸਹੀ
(ਭਗਵਾਨ ਸਿੰਘ)
ਹੈੱਡ ਗ੍ਰੰਥੀ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

-/ਸਹੀ
(ਮਨਜੀਤ ਸਿੰਘ)
ਜਥੇਦਾਰ
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

-/ਸਹੀ
(ਕੇਵਲ ਸਿੰਘ)
ਜਥੇਦਾਰ
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ (ਬਠਿੰਡਾ)

## (੯੦)

ਨੰ: ਅ.ਤ./੨੦੦੧/੧੩੮੦ ਮਿਤੀ : ੨੦-੧੧-੨੦੦੧

ਭਾਈ ਬਲਬੀਰ ਸਿੰਘ
ਬੀਬੀ ਮਨਜੀਤ ਕੌਰ
ਪਿੰਡ ਲੁਹਾਰੀ ਕਲਾਂ

ਤੁਸੀਂ ਪਿੱਛਲੇ ਅਰਸੇ ਵਿਚ ਭਨਿਆਰੇ ਵਾਲੇ ਦੇ ਡੇਰੇ 'ਤੇ ਜਾਣ ਦਾ ਦੋਸ਼ ਪ੍ਰਵਾਨ ਕੀਤਾ ਹੈ। ਇਸ ਸੰਬੰਧੀ ਪੰਜ ਸਿੰਘ ਸਾਹਿਬਾਨ ਦੇ ਸਨਮੁਖ ਸ੍ਰੀ ਅਕਾਲ ਤਖ਼ਤ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਆਪਣੀ ਭੁੱਲ ਬਖ਼ਸ਼ਾਉਣ ਲਈ ਬੇਨਤੀ ਕੀਤੀ ਹੈ। ਇਸ ਸੰਬੰਧੀ ਅੱਜ ਮਿਤੀ : ੨੦-੧੧-੨੦੦੧ ਨੂੰ ਪੰਜ ਸਿੰਘ ਸਾਹਿਬਾਨ ਵੱਲੋਂ ਹੇਠ ਲਿਖੀ ਤਨਖ਼ਾਹ ਲਾਈ ਜਾਂਦੀ ਹੈ।

(੧) ਤੁਸੀਂ ੭ ਦਿਨ ਗੁਰਦੁਆਰਾ ਅੰਬ ਸਾਹਿਬ, ਰੋਪੜ ਵਿਖੇ ਰੋਜ਼ਾਨਾ ਇਕ ਘੰਟਾ ਕੀਰਤਨ ਸੁਣਨਾ।

(੨) ਤੁਸੀਂ ੭ ਦਿਨ ਗੁਰਦੁਆਰਾ ਅੰਬ ਸਾਹਿਬ, ਰੋਪੜ ਵਿਖੇ ਇਕ ਘੰਟਾ ਰੋਜ਼ਾਨਾ ਬਰਤਨ ਸਾਫ਼ ਕਰਨੇ।

ਉਪਰੰਤ ਸ੍ਰੀ ਅਕਾਲ ਤਖ਼ਤ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਕੜਾਹ ਪ੍ਰਸਾਦਿ ਦੀ ਦੇਗ ਕਰ ਕੇ ਭੁੱਲਾਂ ਚੁੱਕਾਂ ਦੀ ਖਿਮਾ-ਜਾਚਨਾ ਦੀ ਅਰਦਾਸ ਕਰਨੀ।

-/ਸਹੀ
(ਜਗਤਾਰ ਸਿੰਘ)
ਗ੍ਰੰਥੀ
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ



-/ਸਹੀ
(ਜੋਗਿੰਦਰ ਸਿੰਘ)
ਜਥੇਦਾਰ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

-/ਸਹੀ
(ਭਗਵਾਨ ਸਿੰਘ)
ਹੈੱਡ ਗ੍ਰੰਥੀ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

-/ਸਹੀ
(ਮਨਜੀਤ ਸਿੰਘ)
ਜਥੇਦਾਰ
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

-/ਸਹੀ
(ਕੇਵਲ ਸਿੰਘ)
ਜਥੇਦਾਰ
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ (ਬਠਿੰਡਾ)

## (੯੧)

ਨੰ: ਅ.ਤ./੦੧/੧੩੯੧ ਮਿਤੀ : ੨੦-੧੧-੨੦੦੧

## ਹੁਕਮਨਾਮਾ

ਭਾਈ ਬਲਬੀਰ ਸਿੰਘ, ਗੁਰਦੁਆਰਾ ਅਕਾਲਗੜ੍ਹ ਸ਼ਹੀਦਾਂ, ਸੈਕਟਰ ੪੭-ਸੀ, ਚੰਡੀਗੜ੍ਹ ਭਾਈ ਦਲੇਰ ਸਿੰਘ, ਪਟਿਆਲੇ ਵਾਲੇ, ਬਿੰਦਰਾ ਕਾਲੋਨੀ, ਨਾਭਾ ਰੋਡ, (ਪਟਿਆਲਾ)

ਤੁਸੀਂ ਭਨਿਆਰੇ ਵਾਲੇ ਪਿਆਰਾ ਸਿੰਘ ਨਾਲ ਸਮਾਗਮ ਵਿਚ ਸ਼ਾਮਲ ਹੋਏ ਅਤੇ ਸਿਰੋਪਾ ਲਿਆ। ਇਸ ਸੰਬੰਧੀ ਤੁਹਾਨੂੰ ਹੇਠ ਲਿਖੀ ਤਨਖ਼ਾਹ ਲਗਾਈ ਜਾਂਦੀ ਹੈ :

(੧) ਤੁਸੀਂ ਪੰਜ ਦਿਨ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ ਵਿਖੇ ਰੋਜ਼ਾਨਾ ਇਕ ਘੰਟਾ ਕੀਰਤਨ ਸੁਣਨਾ।

(੨) ਰੋਜ਼ਾਨਾ ਇਕ ਘੰਟਾ ਸੰਗਤਾਂ ਦੇ ਜੋੜੇ ਝਾੜਨੇ।

(੩) ਇਕ ਘੰਟਾ ਲੰਗਰ ਦੇ ਭਾਂਡੇ ਮਾਂਜਣੇ।

(੪) ਇਹੋ ਸੇਵਾ ਪੰਜ ਦਿਨਾਂ ਲਈ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ ਨਿਭਾਉਣੀ।

ਉਪਰੰਤ ੧੧੦੦/- ਅੱਖਰੀ ਗਿਆਰਾਂ ਸੌ ਰੁਪਏ ਦੀ ਦੇਗ ਲੈ ਕੇ ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ ਭੁੱਲ ਬਖ਼ਸ਼ਾਉਣ ਦੀ ਅਰਦਾਸ ਕਰਵਾਉਣੀ।

-/ਸਹੀ
(ਜਗਤਾਰ ਸਿੰਘ)
ਗ੍ਰੰਥੀ
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ



-/ਸਹੀ
(ਜੋਗਿੰਦਰ ਸਿੰਘ)
ਜਥੇਦਾਰ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

-/ਸਹੀ
(ਭਗਵਾਨ ਸਿੰਘ)
ਹੈੱਡ ਗ੍ਰੰਥੀ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

-/ਸਹੀ
(ਮਨਜੀਤ ਸਿੰਘ)
ਜਥੇਦਾਰ
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

-/ਸਹੀ
(ਕੇਵਲ ਸਿੰਘ)
ਜਥੇਦਾਰ
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ (ਬਠਿੰਡਾ)

## (੯੨)

ਨੰ: ਅ.ਤ./੨੦੦੧/੧੩੯੯ ਮਿਤੀ : ੭-੧੨-੨੦੦੧

## ਹੁਕਮਨਾਮਾ

ਭਾਈ ਸ਼ਮਸ਼ੇਰ ਸਿੰਘ,

ਤੁਹਾਨੂੰ ਪੰਥ ਵਿਚੋਂ ਛੇਕੇ ਭਨਿਆਰੇ ਵਾਲੇ ਦੇ ਡੇਰੇ ਨਾਲ ਸੰਬੰਧ ਰੱਖਣ ਅਤੇ ਉਸ ਨੂੰ ਮਾਨਤਾ ਦੇਣ ਦੇ ਦੋਸ਼ੀ ਪਾਇਆ ਗਿਆ ਹੈ। ਇਸ ਸੰਬੰਧ ਵਿਚ ਪੰਜ-ਪੰਜ ਦਿਨ ਤਿੰਨਾਂ ਤਖ਼ਤਾਂ 'ਤੇ ਹੇਠ ਲਿਖੀ ਸੇਵਾ ਨਿਭਾਉਣੀ ਹੈ :

(੧) ਇਕ ਘੰਟਾ ਕੀਰਤਨ ਸੁਣਨਾ।

(੨) ਇਕ ਘੰਟਾ ਸੰਗਤਾਂ ਦੇ ਜੋੜੇ ਝਾੜਨੇ।

(੩) ਇਕ ਘੰਟਾ ਲੰਗਰ ਦੇ ਭਾਂਡੇ ਮਾਂਜਣੇ।

ਉਪਰੰਤ ੧੦੦/- ਰੁਪਏ ਦੀ ਕੜਾਹ ਪ੍ਰਸਾਦਿ ਦੀ ਦੇਗ ਲੈ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਭੁੱਲਾਂ ਦੀ ਖਿਮਾ-ਜਾਚਨਾ ਦੀ ਅਰਦਾਸ ਕਰਵਾਉਣੀ।

-/ਸਹੀ
(ਜਗਤਾਰ ਸਿੰਘ)
ਗ੍ਰੰਥੀ
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ



-/ਸਹੀ
(ਜੋਗਿੰਦਰ ਸਿੰਘ)
ਜਥੇਦਾਰ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

-/ਸਹੀ
(ਭਗਵਾਨ ਸਿੰਘ)
ਹੈੱਡ ਗ੍ਰੰਥੀ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

-/ਸਹੀ
(ਮਨਜੀਤ ਸਿੰਘ)
ਜਥੇਦਾਰ
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

-/ਸਹੀ
(ਕੇਵਲ ਸਿੰਘ)
ਜਥੇਦਾਰ
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ (ਬਠਿੰਡਾ)

## (੬੩)

ਨੰ: ਅ.ਤ./੨੦੦੨/੧੬੬੯ ਮਿਤੀ : ੪-੫-੨੦੦੨

ਭਾਈ ਜਗਜੀਤ ਸਿੰਘ ਖ਼ਾਲਸਾ,
ਮੈਂਬਰ ਲੋਕਲ ਕਮੇਟੀ ਗੁਰਦੁਆਰਾ ਸ੍ਰੀ ਚਰਨਕੰਵਲ ਪਾਤਸ਼ਾਹੀ ਛੇਵੀਂ,
ਜੀਦੋਂਵਾਲ, ਗੁਰਪਲਾਹ ਸੋਤਰਾਂ ਸਾਹਿਬ ਬੰਗਾ,
ਦੁਰਗਾਪੁਰ (ਨਵਾਂ ਸ਼ਹਿਰ)

ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੁਕਮਨਾਮੇ ਦੀ ਉਲੰਘਣਾ ਕਰ ਕੇ ਅਰੋੜਾ ਪਰਿਵਾਰ ਵੱਲੋਂ ਦੁਆਬਾ ਮੈਰਿਜ ਪੈਲਸ ਵਿਚ ਸ਼ਗਨ ਦੀ ਰਸਮ ਅਦਾ ਕਰਨ ਦੇ ਸਮਾਗਮ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਗਿਆ ਸੀ ਅਤੇ ਤੁਸੀਂ ਉਸ ਸਮਾਗਮ ਵਿਚ ਸ਼ਮੂਲੀਅਤ ਕੀਤੀ ਹੈ। ਇਸ ਲਈ ਤੁਹਾਨੂੰ ਹੇਠ ਲਿਖੀ ਸੇਵਾ ਲਾਈ ਜਾਂਦੀ ਹੈ :

ਗੁਰਦੁਆਰਾ ਸਾਹਿਬ ਗੁਰਪਲਾਹ ਸੋਤਰਾਂ ਪਾਤਿਸ਼ਾਹੀ ਛੇਵੀਂ ਵਿਖੇ ਪ੍ਰਾਸਚਿਤ ਵਜੋਂ ਸੱਤ ਦਿਨ ਹੇਠ ਲਿਖੀ ਸੇਵਾ ਨਿਭਾਉ :

(੧) ਇਕ ਘੰਟਾ ਸੰਗਤ ਦੇ ਜੋੜਿਆਂ ਦੀ ਸੇਵਾ ਕਰਨੀ।

(੨) ਇਕ ਘੰਟਾ ਲੰਗਰ ਘਰ ਵਿਚ ਬਰਤਨ ਸਾਫ਼ ਕਰਨੇ।

(੩) ਨਿੱਤਨੇਮ ਦੇ ਪਾਠ ਤੋਂ ਇਲਾਵਾ ਇਕ ਹੋਰ ਜਪੁਜੀ ਸਾਹਿਬ ਦਾ ਪਾਠ ਕਰਨਾ।

ਉਪਰੰਤ ੧੦੧/- ਅੱਖਰੀ ਇਕ ਸੌ ਇਕ ਰੁਪਏ ਦੀ ਕੜਾਹ ਪ੍ਰਸਾਦਿ ਦੀ ਦੇਗ ਕਰਾਉਣ ਉਪਰੰਤ ੧੦੧/- ਅੱਖਰੀ ਇਕ ਸੌ ਇਕ ਰੁਪਏ ਕੇਵਲ ਗੋਲਕ ਵਿਚ ਪਾ ਕੇ ਭੁੱਲਾਂ ਚੁੱਕਾਂ ਦੀ ਖਿਮਾ-ਜਾਚਨਾ ਦੀ ਅਰਦਾਸ ਕਰਾਉਣੀ।

-/ਸਹੀ
(ਜੋਗਿੰਦਰ ਸਿੰਘ)
ਜਥੇਦਾਰ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

## (੯੪)

ਨੰ: ਅ.ਤ./੨੦੦੨/੧੬੯੯ ਮਿਤੀ : ੧੦-੫-੨੦੦੨

### ਹੁਕਮਨਾਮਾ

੧. ਭਾਈ ਧਨਵੰਤ ਸਿੰਘ, ਚੇਅਰਮੈਨ ਨੂਰ ਵਿਸ਼ਵ ਰੂਹਾਨੀ ਚੈਰੀਟੇਬਲ ਸੰਸਥਾ, ਕੋਟ ਪੱਲੀ ਝਿੱਕੀ, (ਨਵਾਂ ਸ਼ਹਿਰ),
੨. ਡਾ: ਸਤਨਾਮ ਸਿੰਘ ਦੀਪ, ਦੀਪ ਹਸਪਤਾਲ, ਕਾਹਮਾ, ਨਵਾਂ ਸ਼ਹਿਰ,
੩. ਭਾਈ ਹਰੀ ਸਿੰਘ, ਦੋਆਬਾ ਸਟੀਲ ਫ਼ਰਨੀਚਰ, ਨਵਾਂ ਸ਼ਹਿਰ,
੪. ਭਾਈ ਸੁਰਿੰਦਰ ਸਿੰਘ (ਮਾਸਟਰ) ਬੰਗਾ,
੫. ਭਾਈ ਸੇਵਾ ਸਿੰਘ, ਜੇ. ਈ. ਬਿਜਲੀ ਬੋਰਡ, ਨਵਾਂ ਸ਼ਹਿਰ,
੬. ਭਾਈ ਗੁਰਦੀਪ ਸਿੰਘ, ਪਿੰਡ ਮੱਲ ਪੁਰ ਅੜਕਾਂ (ਨਵਾਂ ਸ਼ਹਿਰ)

ਪਿਛਲੇ ਕਈ ਸਾਲਾਂ ਤੋਂ ਡੇਰਾ ਕੋਟ ਪੱਲੀ ਝਿੱਕੀ ਵਿਖੇ ਬਾਬਾ ਧਨਵੰਤ ਸਿੰਘ ਸੰਬੰਧੀ ਨਸ਼ਿਆਂ ਦੇ ਸੇਵਨ ਅਤੇ ਹੋਰ ਮਨਮੱਤੀ ਕਾਰਵਾਈਆਂ ਬਾਰੇ ਉਪਰੋਕਤ ਡੇਰੇ ਦੇ ਕੁਝ ਟਰੱਸਟੀਆਂ ਵੱਲੋਂ ਮਿਲੀ ਲਿਖਤੀ ਸ਼ਕਾਇਤ ਦੇ ਆਧਾਰ 'ਤੇ ਇਸ ਦੀ ਪੜਤਾਲ ਕੀਤੀ ਗਈ। ਸਾਰਿਆਂ ਪੱਖਾਂ ਤੋਂ ਕੀਤੀ ਗਈ ਪੁੱਛਤਾਛ ਤੋਂ ਬਾਅਦ ਇਹ ਸਪੱਸ਼ਟ ਹੋਇਆ ਕਿ ਇਨ੍ਹਾਂ ਮਨਮੱਤੀ ਕਾਰਵਾਈਆਂ ਵਿਚ ਸੰਬੰਧਤ ਦੋਵੇਂ ਧਿਰਾਂ ਹੀ ਸਿੱਧੇ ਜਾਂ ਅਸਿੱਧੇ ਰੂਪ ਵਿਚ ਭਾਗੀਦਾਰ ਅਤੇ ਦੋਸ਼ੀ ਹਨ। ਇਸ ਲਈ ਅੱਜ ਮਿਤੀ : ੧੦-੫-੨੦੦੨ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸਿੰਘ ਸਾਹਿਬਾਨ ਵੱਲੋਂ ਉਪਰੋਕਤ ਵਿਅਕਤੀਆਂ ਨੂੰ ਹੇਠ ਲਿਖੀ

ਤਨਖ਼ਾਹ ਲਗਾਈ ਜਾਂਦੀ ਹੈ:

(੧) ਇਕ ਇਕ ਹਫਤਾ ਪੰਜ ਤਖ਼ਤ ਸਾਹਿਬਾਨ ਵਿਖੇ ਇਕ ਘੰਟਾ ਸੰਗਤਾਂ ਦੇ ਜੋੜੇ ਝਾੜਨੇ।

(੨) ਇਕ ਘੰਟਾ ਕੀਰਤਨ ਸਰਵਣ ਕਰਨਾ।

(੩) ਇਕ ਘੰਟਾ ਲੰਗਰ ਦੇ ਜੂਠੇ ਬਰਤਨ ਮਾਂਜਣੇ।

ਉਪਰੰਤ ੫੦੦/- ਰੁਪਏ ਗੋਲਕ ਵਿਚ ਪਾਉਣੇ ਅਤੇ ੫੦੦/- ਰੁਪਏ ਦੀ ਕੜਾਹ ਪ੍ਰਸਾਦਿ ਦੀ ਦੇਗ਼ ਸਮੇਤ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹਾਜ਼ਰ ਹੋਣਾ ਅਤੇ ਹੋਈਆਂ ਭੁੱਲਾਂ ਦੀ ਖਿਮਾ-ਜਾਚਨਾ ਦੀ ਅਰਦਾਸ ਕਰਾਉਣੀ।

ਦੋਹਾਂ ਹੀ ਧਿਰਾਂ ਨੂੰ ਇਹ ਵੀ ਹਦਾਇਤ ਕੀਤੀ ਜਾਂਦੀ ਹੈ ਕਿ ਭਵਿੱਖ ਵਿਚ ਕਿਸੇ ਵੀ ਤਰ੍ਹਾਂ ਦੀ ਬਿਆਨਬਾਜ਼ੀ ਨਾ ਕੀਤੀ ਜਾਵੇ।

-/ਸਹੀ
(ਜਗਤਾਰ ਸਿੰਘ)
ਗ੍ਰੰਥੀ
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ



-/ਸਹੀ
(ਜੋਗਿੰਦਰ ਸਿੰਘ)
ਜਥੇਦਾਰ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

-/ਸਹੀ
(ਭਗਵਾਨ ਸਿੰਘ)
ਹੈੱਡ ਗ੍ਰੰਥੀ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

-/ਸਹੀ
(ਮਨਜੀਤ ਸਿੰਘ)
ਜਥੇਦਾਰ
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

-/ਸਹੀ
(ਗੁਰਬਚਨ ਸਿੰਘ)
ਗ੍ਰੰਥੀ
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

## (੯੫)

ਨੰ: ਅ.ਤ./੨੦੦੨/੧੯੦੬ ਮਿਤੀ : ੨੪-੭-੨੦੦੨

੧. ਭਾਈ ਬਲਦੇਵ ਸਿੰਘ, ਪਿੰਡ ਖਹਿਰਾ, ਜ਼ਿਲ੍ਹਾ ਗੁਰਦਾਸਪੁਰ

੨. ਭਾਈ ਸਰਬਜੋਤ ਸਿੰਘ, ਪਿੰਡ ਭੋਮਾ, ਜ਼ਿਲ੍ਹਾ ਅੰਮ੍ਰਿਤਸਰ

੩. ਕਸ਼ਮੀਰ ਸਿੰਘ, ਪਿੰਡ ਵੇਰੋਵਾਲ, ਜ਼ਿਲ੍ਹਾ ਅੰਮ੍ਰਿਤਸਰ

ਅੱਜ ਮਿਤੀ ੨੪-੭-੨੦੦੨ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਪੰਜ ਸਿੰਘ ਸਾਹਿਬਾਨ ਦੇ ਸਨਮੁਖ ਹਾਜ਼ਰ ਹੋ ਕੇ ਤੁਸੀਂ, ਬਾਬਾ ਰੋਡਾ ਦੀ ਸਮਾਧ 'ਤੇ "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ" ਦਾ ਪਾਵਨ ਸਰੂਪ ਲਿਜਾਣ ਸੰਬੰਧੀ ਹੋਈ ਭੁੱਲ ਦੀ ਖਿਮਾ-ਜਾਚਨਾ ਕੀਤੀ ਹੈ। ਇਸ ਸੰਬੰਧੀ ਤੁਹਾਨੂੰ ਹੇਠ ਲਿਖੀ ਤਨਖ਼ਾਹ ਲਾਈ ਜਾਂਦੀ ਹੈ :

ਤੁਸੀਂ ਇਕ ਹਫ਼ਤਾ, ਸਥਾਨਕ ਗੁਰਦੁਆਰਾ ਸਾਹਿਬ ਵਿਖੇ :

(੧) ਰੋਜ਼ਾਨਾ ਇਕ ਘੰਟਾ ਕੀਰਤਨ ਸੁਣਨਾ।

(੨) ਰੋਜ਼ਾਨਾ ਨਿੱਤਨੇਮ ਦੇ ਪਾਠ ਤੋਂ ਇਲਾਵਾ ਇਕ 'ਜਪੁ ਜੀ' ਸਾਹਿਬ ਦਾ ਪਾਠ ਕਰਨਾ।

(੩) ਰੋਜ਼ਾਨਾ ਇਕ ਘੰਟਾ ਸੰਗਤ ਦੇ ਜੋੜੇ ਝਾੜਨੇ।

ਉਪਰੰਤ ਸ੍ਰੀ ਅਕਾਲ ਤਖ਼ਤ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਹਾਜ਼ਰ ਹੋ ਕੇ ੧੦੧/- ਰੁਪਏ ਦੀ ਹਰ ਵਿਅਕਤੀ ਨੇ ਕੜਾਹ ਪ੍ਰਸਾਦਿ ਦੀ ਦੇਗ ਲੈ ਕੇ ਭੁੱਲਾਂ ਦੀ ਖਿਮਾ ਲਈ ਅਰਦਾਸ ਕਰਾਉਣੀ।

-/ਸਹੀ
(ਜਗਤਾਰ ਸਿੰਘ)
ਗ੍ਰੰਥੀ
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ



-/ਸਹੀ
(ਜੋਗਿੰਦਰ ਸਿੰਘ)
ਜਥੇਦਾਰ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

-/ਸਹੀ
(ਭਗਵਾਨ ਸਿੰਘ)
ਹੈੱਡ ਗ੍ਰੰਥੀ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

-/ਸਹੀ
(ਮਨਜੀਤ ਸਿੰਘ)
ਜਥੇਦਾਰ
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

-/ਸਹੀ
(ਗੁਰਬਚਨ ਸਿੰਘ)
ਗ੍ਰੰਥੀ
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

(੯੬)

ਨੰ: ਅ.ਤ./੦੨/੧੯੦੭ ਮਿਤੀ : ੨੪-੭-੨੦੦੨

ਭਾਈ ਗੁਰਦੀਪ ਸਿੰਘ ਗ੍ਰੰਥੀ,
ਪਿੰਡ ਖਹਿਰਾ (ਗੁਰਦਾਸਪੁਰ)

ਅੱਜ ਮਿਤੀ ੨੪-੭-੨੦੦੨ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਪੰਜ ਸਿੰਘ ਸਾਹਿਬਾਨ ਦੇ ਸਨਮੁਖ ਹਾਜ਼ਰ ਹੋ ਕੇ ਤੁਸੀਂ ਬਾਬਾ ਸਰਵਨ ਦਾਸ ਦੀ ਸਮਾਧ 'ਤੇ "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ" ਦਾ ਪਾਵਨ ਸਰੂਪ ਲਿਜਾਣ ਸੰਬੰਧੀ ਹੋਈ ਭੁੱਲ ਦੀ ਖਿਮਾ-ਜਾਚਨਾ ਕੀਤੀ ਹੈ। ਇਸ ਸੰਬੰਧੀ ਤੁਹਾਨੂੰ ਹੇਠ ਲਿਖੀ ਤਨਖ਼ਾਹ ਲਾਈ ਜਾਂਦੀ ਹੈ :

ਤੁਸੀਂ ਇਕ ਹਫ਼ਤਾ, ਸਥਾਨਕ ਗੁਰਦੁਆਰਾ ਸਾਹਿਬ ਵਿਖੇ :

(੧) ਰੋਜ਼ਾਨਾ ਇਕ ਘੰਟਾ ਕੀਰਤਨ ਸੁਣਨਾ।

(੨) ਰੋਜ਼ਾਨਾ ਨਿੱਤਨੇਮ ਦੇ ਪਾਠ ਤੋਂ ਇਲਾਵਾ ਇਕ 'ਜਪੁ ਜੀ' ਸਾਹਿਬ ਦਾ ਪਾਠ ਕਰਨਾ।

(੩) ਰੋਜ਼ਾਨਾ ਇਕ ਘੰਟਾ ਸੰਗਤ ਦੇ ਜੋੜੇ ਝਾੜਨੇ।

ਉਪਰੰਤ ਸ੍ਰੀ ਅਕਾਲ ਤਖ਼ਤ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਹਾਜ਼ਰ ਹੋ ਕੇ ੧੦੧/- ਰੁਪਏ ਦੀ ਕੜਾਹ ਪ੍ਰਸਾਦਿ ਦੀ ਦੇਗ ਲੈ ਕੇ ਭੁੱਲਾਂ ਦੀ ਖਿਮਾ ਲਈ ਅਰਦਾਸ ਕਰਾਉਣੀ।

-/ਸਹੀ
(ਜਗਤਾਰ ਸਿੰਘ)
ਗ੍ਰੰਥੀ
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ



-/ਸਹੀ
(ਜੋਗਿੰਦਰ ਸਿੰਘ)
ਜਥੇਦਾਰ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

-/ਸਹੀ
(ਭਗਵਾਨ ਸਿੰਘ)
ਹੈੱਡ ਗ੍ਰੰਥੀ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

-/ਸਹੀ
(ਮਨਜੀਤ ਸਿੰਘ)
ਜਥੇਦਾਰ
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

-/ਸਹੀ
(ਗੁਰਬਚਨ ਸਿੰਘ)
ਗ੍ਰੰਥੀ
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

## (੯੭)

ਨੰ: ਅ.ਤ./੨੦੦੧/੯੯੭ ਮਿਤੀ : ੧੮-੪-੨੦੦੨

### ਦਿਸ਼ਾ ਨਿਰਦੇਸ਼

ਦੇਸ਼ ਵਿਦੇਸ਼ ਦੀਆਂ ਸਮੂਹ ਸਿੱਖ ਸੰਗਤਾਂ ਨੂੰ ਵਿਦਿਤ ਕੀਤਾ ਜਾਂਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਦਬ ਸਤਿਕਾਰ ਰੱਖਣਾ ਹਰ ਪ੍ਰਾਣੀ ਦਾ ਮੁੱਢਲਾ ਫ਼ਰਜ਼ ਬਣਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਕੀਤੇ ਜਾਂਦੇ ਸਮਾਗਮ ਜਾਂ ਨਗਰ ਕੀਰਤਨ ਸਮੇਂ ਕਈ ਵਾਰ ਪ੍ਰੇਮੀ ਜਨ ਅਤੇ ਪ੍ਰਬੰਧਕ ਜਾਣੇ-ਅਣਜਾਣੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਐਸੀਆਂ ਥਾਵਾਂ ਜਾਂ ਉਸ ਹਾਲ ਵਿਚ ਲੈ ਜਾਂਦੇ ਹਨ, ਜਿਥੇ ਸ਼ਰਾਬ ਜਾਂ ਤੰਬਾਕੂ ਦੀ ਮੌਜੂਦਗੀ ਹੁੰਦੀ ਹੈ ਜਾਂ ਸ਼ਰਾਬ, ਤੰਬਾਕੂ ਸੇਵਨ ਕਰਨ ਵਾਲੀ ਆਮ ਜਗ੍ਹਾ ਹੁੰਦੀ ਹੈ। ਇਸ ਨਾਲ ਜੁਗੋ-ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਹੁੰਦੀ ਹੈ ਅਤੇ ਸ਼ਰਧਾਲੂ ਸਿੱਖ ਸੰਗਤਾਂ ਦੇ ਮਨ ਨੂੰ ਭਾਰੀ ਠੇਸ ਪਹੁੰਚਦੀ ਹੈ। ਸਿੱਖ ਧਰਮ ਵਿਚ ਇਸ ਦੀ ਸਖ਼ਤ ਮਨਾਹੀ ਹੈ। ਇਸ ਲਈ ਧਾਰਮਿਕ ਸਮਾਗਮ ਜਾਂ ਨਗਰ ਕੀਰਤਨ ਦੇ ਪ੍ਰਬੰਧਕਾਂ ਨੂੰ ਸੁਚੇਤ ਕੀਤਾ ਜਾਂਦਾ ਹੈ ਕਿ ਅਜਿਹਾ ਕਰਦਿਆਂ ਹੋਇਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮਾਣ-ਸਤਿਕਾਰ ਅਤੇ ਅਦਬ ਦਾ ਪੂਰਾ ਧਿਆਨ ਰੱਖਿਆ ਜਾਵੇ।

-/ਸਹੀ



(ਜੋਗਿੰਦਰ ਸਿੰਘ)

ਜਥੇਦਾਰ

ਸ੍ਰੀ ਅਕਾਲ ਤਖ਼ਤ ਸਾਹਿਬ,

ਸ੍ਰੀ ਅੰਮ੍ਰਿਤਸਰ

## (੯੮)

ਨੰ: ਅ.ਤ./੨੦੦੧/੧੨੬੭ ਮਿਤੀ : ੧੫-੯-੨੦੦੧

### ਸੰਦੇਸ਼

ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੇਵਕ ਕਹਾਉਣ ਵਾਲੀ ਸਿੱਖ ਕੌਮ ਸਮੁੱਚੀ ਮਾਨਵਤਾ ਨੂੰ ਜਾਤ-ਪਾਤ, ਦੇਸ਼ ਅਤੇ ਧਰਮ ਦੇ ਵਿਤਕਰੇ ਤੋਂ ਉਪਰ ਉਠ ਕੇ ਇਕ ਪ੍ਰਮਾਤਮਾ ਦੀ ਸੰਤਾਨ ਮੰਨਦੀ ਹੈ ਅਤੇ ਹਰ ਰੋਜ਼ ਸਰਬੱਤ ਦੇ ਭਲੇ ਲਈ ਅਰਦਾਸ ਕਰਦੀ ਹੈ। ਪਿਛਲੇ ਦਿਨੀਂ ਕੁਝ ਕੁ ਨਾ-ਸਮਝ ਜਨੂੰਨੀਆਂ ਵੱਲੋਂ ਅਮਰੀਕਾ ਵਿਚ ਮਾਸੂਮ ਨਿਰਦੋਸ਼ ਲੋਕਾਂ ਦਾ ਨਿਰਦਇਤਾ ਨਾਲ ਹਵਾਈ ਹਮਲਿਆਂ ਰਾਹੀਂ ਕਤਲੇਆਮ ਕੀਤਾ ਗਿਆ। ਸਮੁੱਚੀ ਸਿੱਖ ਕੌਮ ਇਸ ਜ਼ਾਲਮਾਨਾ ਕਾਰਵਾਈ ਦੀ ਆਪਣੀ ਸਰਵਉੱਚ ਧਾਰਮਿਕ ਸੰਸਥਾ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਰਾਹੀਂ ਪੁਰਜ਼ੋਰ ਸ਼ਬਦਾਂ ਵਿਚ ਨਿਖੇਧੀ ਕਰਦੀ ਹੈ।

ਅਮਰੀਕਨ ਸਰਕਾਰ ਨੇ ਇਸ ਕਾਰਵਾਈ ਲਈ ਕੁਝ ਅਰਬ ਨਿਵਾਸੀ ਅਤਿਵਾਦੀਆਂ ਅਤੇ ਉਸਾਮਾ-ਬਿਨ-ਲਾਦਿਨ ਨਾਂ ਦੇ ਵਿਅਕਤੀ ਨੂੰ ਦੋਸ਼ੀ ਐਲਾਨਿਆ ਹੈ। ਇਸ ਘ੍ਰਿਣਤ ਕਾਰਵਾਈ ਤੋਂ ਉਤੇਜਿਤ ਹੋ ਕੇ ਕੁਝ ਅਮਰੀਕਾ ਨਿਵਾਸੀਆਂ ਨੇ ਉਥੇ ਵੱਸਦੇ ਸਿੱਖਾਂ ਨੂੰ ਅਰਬ ਨਿਵਾਸੀ ਜਾਂ ਅਰਬ ਮੂਲ ਦੇ ਸਮਝਣ ਦਾ ਭੁਲੇਖਾ ਖਾ ਕੇ ਉਹਨਾਂ 'ਤੇ ਹਮਲੇ ਸ਼ੁਰੂ ਕਰ ਦਿੱਤੇ ਹਨ। ਅਸੀਂ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜਿਥੇ ਇਸ ਮੰਦਭਾਗੇ ਘਟਨਾਕ੍ਰਮ 'ਤੇ ਦੁੱਖ ਅਤੇ ਫ਼ਿਕਰ ਦਾ ਪ੍ਰਗਟਾਵਾ ਕਰਦੇ ਹਾਂ, ਉਥੇ ਨਾਲ ਹੀ ਇਹ ਸਪੱਸ਼ਟ ਕਰਨਾ ਚਾਹੁੰਦੇ ਹਾਂ ਕਿ ਸਮੁੱਚੇ ਵਿਸ਼ਵ ਵਿਚ ਵੱਸਦੇ ਗੁਰਸਿੱਖਾਂ ਦੇ ਸਿਰ ਉਪਰ ਦਸਤਾਰ ਅਤੇ ਸਰੀਰ 'ਤੇ ਧਾਰਨ ਕੀਤੇ ਹੋਏ ਪੰਜ ਕਕਾਰ ਉਹਨਾਂ ਨੂੰ ਦਸਮ ਪਿਤਾ ਗੁਰੂ ਗੋਬਿੰਦ ਸਿੰਘ ਜੀ ਰਾਹੀਂ ਆਦੇਸ਼ ਕੀਤੀ ਗਈ ਰਹਿਤ-ਬਹਿਤ ਦਾ ਅਨਿਖੜਵਾਂ ਅੰਗ ਹਨ। ਇਹਨਾਂ ਪੰਜਾਂ ਕਕਾਰਾਂ ਵਿਚ ਕੰਘਾ, ਕੜਾ, ਕਿਰਪਾਨ, ਕਛਹਿਰਾ ਅਤੇ ਕੇਸ ਸ਼ਾਮਲ ਹਨ। ਇਸ ਰਹਿਣੀ-ਬਹਿਣੀ ਅਤੇ ਧਾਰਮਿਕ ਵਿਚਾਰਧਾਰਾ ਦਾ ਅਰਬ ਨਿਵਾਸੀ ਜਾਂ ਕਿਸੇ ਹੋਰ ਭਾਈਚਾਰੇ ਨਾਲ ਕਿਸੇ ਤਰ੍ਹਾਂ ਦਾ ਵੀ ਸੰਬੰਧ ਨਹੀਂ। ਇਸ ਲਈ ਅਸੀਂ ਅਮਰੀਕਨ ਸਰਕਾਰ, ਸਮੁੱਚੇ ਵਿਸ਼ਵ ਦੀਆਂ ਸਰਕਾਰਾਂ ਅਤੇ ਸਾਰੇ ਮਨੁੱਖੀ ਭਾਈਚਾਰੇ ਨੂੰ ਇਹ ਸਪੱਸ਼ਟ ਕਰਦੇ ਹਾਂ ਕਿ ਗੁਰਸਿੱਖਾਂ ਦੇ ਇਸ ਸਿੱਖੀ ਸਰੂਪ ਨੂੰ ਦੇਖ ਕੇ ਕਿਸੇ ਕਿਸਮ ਦੇ ਭੁਲੇਖੇ ਵਿਚ ਨਾ ਪੈਣ ਅਤੇ ਇਹਨਾਂ ਨੂੰ ਅਰਬ ਨਿਵਾਸੀ ਜਾਂ ਸ਼ੇਖ਼ ਮੁਸਲਮਾਨ ਸਮਝ ਕੇ ਇਹਨਾਂ ਪ੍ਰਤੀ ਕਿਸੇ ਕ੍ਰੋਧ ਜਾਂ ਦਵੈਸ਼ ਭਾਵਨਾ ਅਧੀਨ ਕੋਈ ਦੁਰ-ਵਿਹਾਰ ਨਾ ਕਰਨ। ਅਸੀਂ ਸੰਸਾਰ ਵਿਚ ਵੱਸਦੇ ਸਾਰੇ ਗੁਰਸਿੱਖਾਂ ਮਾਈ ਭਾਈ ਨੂੰ ਵੀ ਗੁਰੂ ਦੇ ਨਾਮ 'ਤੇ ਇਹ ਸੰਦੇਸ਼ ਦੇਣਾ ਚਾਹੁੰਦੇ ਹਾਂ ਕਿ ਅਮਰੀਕਾ ਵਿਚ ਵਾਪਰੀ ਇਸ ਦੁਖਦਾਈ ਘਟਨਾ 'ਤੇ ਆਪਣਾ ਰੋਸ ਤੇ ਵਿਰੋਧ ਪ੍ਰਗਟ ਕਰਨ ਅਤੇ ਨਿਰਦੋਸ਼ ਪੀੜਤ ਪਰਿਵਾਰਾਂ ਨਾਲ ਹਰ ਤਰ੍ਹਾਂ ਦਾ ਸਹਿਯੋਗ ਦੇ ਕੇ ਵਿਛੜੀਆਂ ਰੂਹਾਂ ਦੀ ਆਤਮਿਕ ਸ਼ਾਂਤੀ ਲਈ ਪ੍ਰਭੂ ਪਿਤਾ ਪਾਸ ਜੋਦੜੀ ਕਰਨ।

ਸਾਡਾ ਯੂ. ਐ. ਓ., ਰੈੱਡ ਕਰਾਸ ਅਤੇ ਹੋਰ ਸੰਬੰਧਤ ਧਿਰਾਂ ਪ੍ਰਤੀ ਵੀ ਇਹ ਸੰਦੇਸ਼ ਹੈ ਕਿ ਭਵਿੱਖ ਦੀ ਕਿਸੇ ਵੀ ਕਾਰਵਾਈ ਸਮੇਂ ਅਫ਼ਗ਼ਾਨਿਸਤਾਨ ਜਾਂ ਹੋਰ ਕਿਸੇ ਵੀ ਦੇਸ਼ ਵਿਚ ਆਮ ਨਿਰਦੋਸ਼ ਜਨਤਾ ਦੀ ਜਾਨ, ਮਾਲ, ਸਨਮਾਨ ਅਤੇ ਧਾਰਮਿਕ ਵਿਸ਼ਵਾਸਾਂ ਦੀ ਰਾਖੀ ਲਈ ਵਚਨਬੱਧਤਾ ਦਰਸਾਉਣ।

-/ਸਹੀ (ਮਨਜੀਤ ਸਿੰਘ)
ਜਥੇਦਾਰ
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ



-/ਸਹੀ (ਜੋਗਿੰਦਰ ਸਿੰਘ)
ਜਥੇਦਾਰ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

-/ਸਹੀ (ਜਗਤਾਰ ਸਿੰਘ)
ਗ੍ਰੰਥੀ
ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ

-/ਸਹੀ (ਗੁਰਬਚਨ ਸਿੰਘ)
ਗ੍ਰੰਥੀ
ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ

| | |
|---|---|
| -/ਸਹੀ | -/ਸਹੀ |
| (ਭਗਵਾਨ ਸਿੰਘ) | (ਮੇਜਰ ਸਿੰਘ) |
| ਹੈੱਡ ਗ੍ਰੰਥੀ | ਪੰਜ ਪਿਆਰਾ |
| ਸ੍ਰੀ ਅਕਾਲ ਤਖ਼ਤ ਸਾਹਿਬ, | ਸ੍ਰੀ ਅਕਾਲ ਤਖ਼ਤ ਸਾਹਿਬ, |
| ਸ੍ਰੀ ਅੰਮ੍ਰਿਤਸਰ | ਸ੍ਰੀ ਅੰਮ੍ਰਿਤਸਰ |

## (੯੯)

ਨੰ: ਅ.ਤ./੨੦੦੧/੧੨੭੪ ਮਿਤੀ : ੧੨-੧੦-੨੦੦੧

### ਸੰਦੇਸ਼

ਅੱਜ ਮਿਤੀ ੧੨-੧੦-੨੦੦੧ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਸਮੂਹ ਰਾਜਸੀ ਪਾਰਟੀਆਂ ਅਤੇ ਹੋਰ ਜਥੇਬੰਦੀਆਂ ਨੂੰ ਸੁਚੇਤ ਕੀਤਾ ਜਾਂਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮਾਨ-ਸਨਮਾਨ, ਗੁਰੂ ਖ਼ਾਲਸਾ ਪੰਥ ਦੀ ਮਾਨ-ਮਰਯਾਦਾ ਅਤੇ ਸਿੱਖ ਸੰਗਤਾਂ ਦੀਆਂ ਭਾਵਨਾਵਾਂ ਨੂੰ ਧਿਆਨ ਵਿਚ ਰੱਖਦਿਆਂ ਭਵਿੱਖ ਵਿਚ ਇਸ ਗੱਲ ਨੂੰ ਯਕੀਨੀ ਬਣਾਉਣ ਕਿ ਉਨ੍ਹਾਂ ਦੀ ਪਾਰਟੀ ਜਾਂ ਜਥੇਬੰਦੀ ਦਾ ਕੋਈ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਣ ਵਾਲਾ ਸਿੱਖ ਮੈਂਬਰ ਕਿਸੇ ਵੀ ਐਸੇ ਵਿਅਕਤੀ, ਡੇਰੇ ਜਾਂ ਅਸਥਾਨ 'ਤੇ ਜਾ ਕੇ ਉਸ ਨੂੰ ਮਾਨਤਾ ਨਾ ਦੇਵੇ, ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਗੁਰੂ ਰੂਪ ਵਿਚ ਸਨਮਾਨ ਨਾ ਰੱਖਿਆ ਜਾਂਦਾ ਹੋਵੇ ਅਤੇ ਆਪਣੀ ਪੂਜਾ ਮਾਨਤਾ ਕਰਵਾਈ ਜਾਂਦੀ ਹੋਵੇ।

ਹਰ ਗੁਰਸਿੱਖ ਮਾਈ ਭਾਈ ਨੂੰ ਵੀ ਸੁਚੇਤ ਕੀਤਾ ਜਾਂਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਨਾਮ 'ਤੇ ਡੇਰੇ ਜਾਂ ਅਸਥਾਨ ਬਣਾ ਕੇ ਆਪਣੀ ਪੂਜਾ ਮਾਨਤਾ ਕਰਵਾਉਣ ਵਾਲਿਆਂ ਨੂੰ ਹਰ ਪੱਖੋਂ ਪਛਾੜਿਆ ਜਾਵੇ ਅਤੇ ਉਨ੍ਹਾਂ ਦੀ ਡੇਰੇਦਾਰੀ ਨੂੰ ਠੱਲ੍ਹ ਪਾਉਣ ਲਈ ਸੁਚੇਤ ਹੋਇਆ ਜਾਵੇ।

ਇਸ ਦੇ ਨਾਲ ਹੀ ਪੂਰੇ ਵਿਸ਼ਵ ਦੇ ਗੁਰ-ਅਸਥਾਨਾਂ ਦੀ ਸੇਵਾ ਨਿਭਾਉਣ ਵਾਲੇ ਪ੍ਰਬੰਧਕ, ਧਾਰਮਿਕ ਸ਼੍ਰੇਣੀ ਦੇ ਸੱਜਣ ਅਤੇ ਹੋਰ ਪਤਵੰਤਿਆਂ ਨੂੰ ਵੀ ਸਖ਼ਤ ਹਦਾਇਤ ਕੀਤੀ ਜਾਂਦੀ ਹੈ ਕਿ ਉਹ ਆਪਣੇ ਆਪਣੇ ਇਲਾਕੇ ਵਿਚ ਬਣਾਏ ਗਏ ਗੁਰ-ਅਸਥਾਨਾਂ ਦੀ ਸੇਵਾ ਸੰਭਾਲ ਲਈ ਚੌਵੀ ਘੰਟੇ ਲਈ ਹੀ ਸੁਚੇਤ ਹੋਣ ਅਤੇ ਹਰ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਨਮਾਨ ਤੇ ਗੁਰਦੁਆਰੇ ਦੀ ਸੇਵਾ ਸੰਭਾਲ ਲਈ ਯੋਗ ਪ੍ਰਬੰਧ ਕਰਨ ਤਾਂ ਕਿ ਕਿਸੇ ਵੀ ਪ੍ਰਕਾਰ ਦੀ ਕੋਈ ਅਣਸੁਖਾਵੀਂ ਘਟਨਾ ਨਾ ਵਾਪਰੇ। ਭਵਿੱਖ ਵਿਚ ਇਸ ਗੱਲ ਨੂੰ ਵੀ ਯਕੀਨੀ ਬਣਾਇਆ ਜਾਵੇ ਕਿ ਜਾਤਾਂ-ਪਾਤਾਂ ਜਾਂ ਧੜਿਆਂ ਦੇ ਵਖਰੇਵਿਆਂ ਦੇ ਆਧਾਰ 'ਤੇ ਬੇਲੋੜੇ ਗੁਰਦੁਆਰੇ ਨਾ ਬਣਾਏ ਜਾਣ।

-/ਸਹੀ
(ਮਨਜੀਤ ਸਿੰਘ)
ਜਥੇਦਾਰ
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ



-/ਸਹੀ
(ਜੋਗਿੰਦਰ ਸਿੰਘ)
ਜਥੇਦਾਰ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

-/ਸਹੀ
(ਭਗਵਾਨ ਸਿੰਘ)
ਹੈੱਡ ਗ੍ਰੰਥੀ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

-/ਸਹੀ
(ਕੇਵਲ ਸਿੰਘ)
ਜਥੇਦਾਰ
ਤਖ਼ਤ ਸ੍ਰੀ ਦਮਦਮਾ ਸਾਹਿਬ,
ਤ੍ਰਲਵੰਡੀ ਸਾਬੋ (ਬਠਿੰਡਾ)

-/ਸਹੀ
(ਗੁਰਬਚਨ ਸਿੰਘ)
ਗ੍ਰੰਥੀ, ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ

## (੧੦੦)

ਨੰ: ਅ.ਤ./੨੦੦੧/੧੨੭੨ ਮਿਤੀ : ੧੨-੧੦-੨੦੦੧

### ਸੰਦੇਸ਼

ਸਮੂੰਹ ਗੁਰੂ ਨਾਨਕ ਨਾਮ ਲੇਵਾ ਗੁਰਸਿੱਖ ਸੰਗਤਾਂ ਨੂੰ ਵਿਦਿਤ ਹੋਵੇ ਕਿ ਸ: ਕਿਰਪਾਲ ਸਿੰਘ ਬਡੂੰਗਰ ਦੇ ਬਾਰੇ ਭਨਿਆਰੇ ਵਾਲੇ ਦੇ ਡੇਰੇ 'ਤੇ ਜਾਣ, ਉਸ ਦਾ ਸ਼ਰਧਾਲੂ ਹੋਣ ਜਾਂ ਸੰਬੰਧ ਰੱਖਣ ਸੰਬੰਧੀ ਪਿਛਲੇ ਦਿਨੀਂ ਅਖ਼ਬਾਰੀ ਬਿਆਨਬਾਜ਼ੀ ਹੁੰਦੀ ਰਹੀ ਹੈ, ਭਾਵੇਂ ਜਥੇਦਾਰ ਤਲਵੰਡੀ ਹੋਰਾਂ ਵੱਲੋਂ ਆਪਣੇ ਬਿਆਨ ਦੀ ਤਰਦੀਦ ਕਰ ਦਿੱਤੀ ਗਈ ਹੈ ਅਤੇ ਸ: ਕਿਰਪਾਲ ਸਿੰਘ ਹੁਰਾਂ ਨੇ ਇਸ ਸੰਬੰਧੀ ਆਪਣੀ ਸਥਿਤੀ ਵੀ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹਾਜ਼ਰ ਹੋ ਕੇ ਲਿਖਤੀ ਰੂਪ ਵਿਚ ਸਪੱਸ਼ਟ ਕੀਤੀ ਹੈ, ਪਰ ਇਸ ਸੰਬੰਧੀ ਧੜੇਬੰਦੀ ਅਤੇ ਮੰਦਭਾਵਨਾ ਤਹਿਤ ਅਖ਼ਬਾਰੀ ਬਿਆਨਬਾਜ਼ੀ ਅਜੇ ਵੀ ਜਾਰੀ ਹੈ। ਸਿੰਘ ਸਾਹਿਬਾਨ ਜੀ ਵੱਲੋਂ ਭਨਿਆਰੇ ਵਾਲੇ ਦੀ ਅਖੌਤੀ ਕਿਤਾਬ ਭਵਸਾਗਰ ਦੀ ਪੜਚੋਲ ਕਰਨ ਉਪਰੰਤ ਵੀ ਇਹ ਤੱਥ ਸਾਹਮਣੇ ਆਇਆ ਹੈ ਕਿ ਸ: ਕਿਰਪਾਲ ਸਿੰਘ ਦਾ ਭਨਿਆਰੇ ਵਾਲੇ ਨਾਲ ਕੋਈ ਸੰਬੰਧ ਸਾਬਤ ਨਹੀਂ ਹੁੰਦਾ। ਇਸ ਕਰਕੇ ਇਨ੍ਹਾਂ ਸੰਬੰਧੀ ਪਿਛਲੇ ਦਿਨਾਂ ਵਿਚ ਹੋਈ ਬਿਆਨਬਾਜ਼ੀ ਨਿਰਮੂਲ ਹੈ। ਜਿਥੇ ਅਸੀਂ ਸਮੂੰਹ ਸਿੱਖ ਸੰਗਤਾਂ ਨੂੰ ਬੇਨਤੀ ਕਰਦੇ ਹਾਂ ਕਿ ਐਸੇ ਮੌਕਾਪ੍ਰਸਤੀ ਵਾਲੇ ਬਿਆਨਾਂ ਨੂੰ ਨਜ਼ਰ-ਅੰਦਾਜ਼ ਕਰਿਆ ਕਰਨ, ਉਥੇ ਨਾਲ ਹੀ ਕੌਮ ਦੇ

ਆਗੂ ਕਹਾਉਣ ਵਾਲਿਆਂ ਨੂੰ ਵੀ ਅਸੀਂ ਸੁਚੇਤ ਕਰਦੇ ਹਾਂ ਕਿ ਭਵਿੱਖ ਵਿਚ ਆਪਣੀ ਸਸਤੀ ਸ਼ੁਹਰਤ ਜਾਂ ਕਿਸੇ ਗੁਰਸਿੱਖ ਨੂੰ ਮੰਦਭਾਵਨਾ ਨਾਲ ਅਪਮਾਨਤ ਕਰਨ ਵਾਲੀ ਝੂਠੀ ਬਿਆਨਬਾਜ਼ੀ ਤੋਂ ਗੁਰੇਜ਼ ਕਰਨ।

-/ਸਹੀ
(ਮਨਜੀਤ ਸਿੰਘ)
ਜਥੇਦਾਰ
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

-/ਸਹੀ
(ਜੋਗਿੰਦਰ ਸਿੰਘ)
ਜਥੇਦਾਰ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

-/ਸਹੀ
(ਭਗਵਾਨ ਸਿੰਘ)
ਹੈੱਡ ਗ੍ਰੰਥੀ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

-/ਸਹੀ
(ਕੇਵਲ ਸਿੰਘ)
ਜਥੇਦਾਰ
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ (ਬਠਿੰਡਾ)

-/ਸਹੀ
(ਗੁਰਬਚਨ ਸਿੰਘ)
ਗ੍ਰੰਥੀ, ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ

## (੧੦੧)

ਨੰ: ਅ.ਤ./੨੦੦੧/੧੪੦੦ ਮਿਤੀ : ੭-੧੨-੨੦੦੧

## ਸੰਦੇਸ਼

ਜੁਗੋ-ਜੁਗ ਅਟੱਲ ਜਾਗਤ ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਉਥੇ ਹੀ ਹੋ ਸਕਦਾ ਹੈ, ਜਿਥੇ ਗੁਰੂ ਗ੍ਰੰਥ ਸਾਹਿਬ ਜੀ ਦੇ ਸਿਧਾਂਤਾਂ ਦੇ ਅਨੁਕੂਲ ਮਰਯਾਦਾ ਅਰਥਾਤ ਸਰਗਰਮੀਆਂ ਹੋਣ ਅਤੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਮਰਪਿਤ ਹੋ ਕੇ ਉਸ ਨੂੰ ਮੰਨਣ ਵਾਲੇ ਹੋਣ। ਮੂਰਤੀਆਂ ਦੀ ਸਥਾਪਨਾ ਅਤੇ ਪੂਜਾ ਕਰਨਾ, ਕੰਧਾਂ ਜਾਂ ਥੜ੍ਹਿਆਂ 'ਤੇ ਨੱਕ ਰਗੜਨਾ ਜਾਂ ਮੁੱਠੀਆਂ ਭਰਨੀਆਂ, ਖ਼ਾਨਗਾਹਾਂ, ਮਜ਼ਾਰਾਂ, ਕਬਰਾਂ 'ਤੇ ਸਿਜਦੇ ਕਰਨੇ ਅਤੇ ਮੰਨਤਾਂ ਮੰਨਣੀਆਂ ਸਿੱਖੀ ਸਿਧਾਂਤਾਂ ਦੇ ਉਲਟ ਹੈ। ਜਿਸ ਫ਼ਲਸਫ਼ੇ ਨੇ ਸਿੱਖੀ ਸਿਧਾਂਤਾਂ ਨੂੰ ਖੰਡਿਤ ਕੀਤਾ ਹੋਵੇ, ਉਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰ ਕੇ ਗੁਰੂ ਗ੍ਰੰਥ ਸਾਹਿਬ ਦਾ ਅਪਮਾਨ ਅਤੇ ਉਸ ਉੱਚੇ-ਸੁੱਚੇ ਸਿਧਾਂਤਾਂ ਨੂੰ ਪਿੱਠ ਦੇਣੀ ਹੈ। ਅਜਿਹੀਆਂ ਧਿੰਙੋਜ਼ੋਰੀ ਕਾਰਵਾਈਆਂ, ਜਿਹੜੀਆਂ ਗੁਰੂ ਗ੍ਰੰਥ ਸਾਹਿਬ, ਗੁਰੂ ਸਿਧਾਂਤਾਂ ਤੇ ਸਿੱਖੀ ਸਿਧਾਂਤਾਂ ਨੂੰ ਠੇਸ

ਪਹੁੰਚਾਉਣ, ਉਹ ਬਰਦਾਸ਼ਤ ਨਹੀਂ ਹੋ ਸਕਦੀਆਂ। ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਸਿੱਖ ਸੰਗਤਾਂ ਵੱਲੋਂ ਨਿਰੰਤਰ ਸ਼ਿਕਾਇਤਾਂ ਪੁੱਜ ਰਹੀਆਂ ਹਨ ਕਿ ਪਾਵਨ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਕਬਰਾਂ, ਮਜ਼ਾਰਾਂ, ਖ਼ਾਨਗਾਹਾਂ ਜਾਂ ਸ਼ਮਸ਼ਾਨ ਘਾਟ 'ਤੇ ਲਿਜਾ ਕੇ ਅਖੰਡ ਪਾਠ ਰੱਖੇ ਜਾਂਦੇ ਹਨ। ਸਿੰਘ ਸਾਹਿਬਾਨ ਵੱਲੋਂ ਅਜਿਹੀਆਂ ਮਨਮੱਤੀ ਕਾਰਵਾਈਆਂ ਦਾ ਗੰਭੀਰ ਨੋਟਿਸ ਲੈਂਦਿਆਂ ਸਮੂੰਹ ਸਿੱਖ ਸੰਗਤਾਂ ਨੂੰ ਸੁਚੇਤ ਕੀਤਾ ਜਾਂਦਾ ਹੈ ਕਿ ਉਹ ਗੁਰੂ ਨਾਨਕ ਪਾਤਸ਼ਾਹ ਦੇ ਚਲਾਏ ਨਿਰਮਲ ਤੇ ਨਿਆਰੇ ਪੰਥ ਦੀ ਗੁਰਮਤਿ ਜੁਗਤ ਨੂੰ ਠੇਸ ਪਹੁੰਚਾਉਣ ਵਾਲੀਆਂ ਕਾਰਵਾਈਆਂ ਇਕਮੁੱਠ ਹੋ ਕੇ ਰੋਕਣ ਅਤੇ ਪਾਵਨ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਉਥੇ ਨਾ ਲੈ ਕੇ ਜਾਣ ਦੇਣ। ਨਾਲ ਹੀ ਗੁਰੂ ਘਰ ਦੇ ਪ੍ਰਬੰਧਕ, ਗ੍ਰੰਥੀਆਂ, ਪ੍ਰਚਾਰਕੂਾਂ, ਰਾਗੀਆਂ, ਪਾਠੀਆਂ, ਕਵੀਸ਼ਰਾਂ, ਢਾਡੀਆਂ, ਕਵੀਆਂ ਆਦਿ ਨੂੰ ਵੀ ਹਦਾਇਤ ਕੀਤੀ ਜਾਂਦੀ ਹੈ ਕਿ ਉਹ ਐਸੇ ਕਿਸੇ ਵੀ ਪ੍ਰੋਗਰਾਮ ਵਿਚ ਸ਼ਾਮਲ ਨਾ ਹੋਣ ਅਤੇ ਨਾ ਹੀ ਕਿਸੇ ਐਸੇ ਪ੍ਰੋਗਰਾਮ ਨੂੰ ਉਤਸ਼ਾਹਿਤ ਕਰਨ। ਜੋ ਇਸ ਫ਼ੈਸਲੇ ਦੀ ਉਲੰਘਣਾ ਕਰੇਗਾ, ਉਸ ਵਿਰੁੱਧ ਪੰਥਕ ਮਰਯਾਦਾ ਅਨੁਸਾਰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਕਾਰਵਾਈ ਕੀਤੀ ਜਾਵੇਗੀ।

ਗੁਰੂ ਰਾਖਾ,

ਗੁਰੂ ਪੰਥ ਦੇ ਦਾਸ :

-/ਸਹੀ
(ਜੋਗਿੰਦਰ ਸਿੰਘ)
ਜਥੇਦਾਰ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

-/ਸਹੀ
(ਮਨਜੀਤ ਸਿੰਘ)
ਜਥੇਦਾਰ
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ



-/ਸਹੀ
(ਕੇਵਲ ਸਿੰਘ)
ਜਥੇਦਾਰ
ਤਖ਼ਤ ਸ੍ਰੀ ਦਮਦਮਾ ਸਾਹਿਬ,
ਤਲਵੰਡੀ ਸਾਬੋ (ਬਠਿੰਡਾ)

-/ਸਹੀ
(ਭਗਵਾਨ ਸਿੰਘ)
ਹੈੱਡ ਗ੍ਰੰਥੀ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

-/ਸਹੀ
(ਜਗਤਾਰ ਸਿੰਘ)
ਗ੍ਰੰਥੀ, ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

ਨੰ: ਅ.ਤ./੦੨/੧੬੩੫ ਮਿਤੀ : ੨੪-੪-੨੦੦੨

## ਸਿੱਖ ਸੰਗਤਾਂ ਦੇ ਨਾਮ ਸੰਦੇਸ਼

ਸਮੂੰਹ ਗੁਰੂ ਨਾਨਕ ਨਾਮ ਲੇਵਾ ਮਾਈ ਭਾਈ ਨੂੰ ਵਿਦਿਤ ਹੋਵੇ ਕਿ ਸਿੱਖ ਧਰਮ ਅਨੁਸਾਰ ਗੁਰੂ ਦਾ ਸਿੱਖ ਕਹਾਉਣ ਦਾ ਉਹੋ ਹੀ ਅਧਿਕਾਰੀ ਹੈ, ਜੋ ਅਕਾਲ ਪੁਰਖ, ਦਸ ਗੁਰੂ ਸਾਹਿਬਾਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਨ, ਬਚਨ, ਕਰਮ ਕਰਕੇ ਪੂਰਨ ਵਿਸ਼ਵਾਸ ਰੱਖਦਾ ਹੋਵੇ ਅਤੇ ਇਨ੍ਹਾਂ ਦਾ ਅਨੁਯਾਈ ਹੋਵੇ। ਗੁਰੂ ਖ਼ਾਲਸਾ ਪੰਥ ਦੇ ਇਸ ਗੁਰਮਤਿ ਅਨੁਸਾਰੀ ਵਿਸ਼ਵਾਸ ਨੂੰ ਠੇਸ ਪਹੁੰਚਾਉਣ ਅਤੇ ਭੋਲੇ ਭਾਲੇ ਨਿਰਛਲੇ ਗੁਰਸਿੱਖਾਂ ਨੂੰ ਗੁੰਮਰਾਹ ਕਰਨ ਲਈ ਕਈ ਤਰ੍ਹਾਂ ਦੇ ਪੰਥ ਦੋਖੀ ਵਿਅਕਤੀ ਸ਼ਰਾਰਤ ਪੂਰਨ ਢੰਗ ਨਾਲ ਸਰਗਰਮ ਹੁੰਦੇ ਆ ਰਹੇ ਹਨ, ਜਿਨ੍ਹਾਂ ਨੂੰ ਪੰਥ ਦਰਦੀਆਂ ਨੇ ਗੁਰੂ ਬਖ਼ਸ਼ਿਸ਼ ਨਾਲ ਸੋਧਣ ਤੇ ਸਿਝਣ ਦੀ ਸੇਵਾ ਨਿਭਾਈ ਹੈ। ਇਨ੍ਹਾਂ ਹੀ ਪੰਥ ਦੋਖੀਆਂ ਵਿਚੋਂ ਨੂਰ ਮਹਿਲ ਵਾਲਾ ਆਸ਼ੂਤੋਸ਼ ਦਿਵਯਾ ਜੋਤੀ ਜਾਗਰਣ ਸੰਸਥਾ ਬਣਾ ਕੇ ਆਪ ਅਤੇ ਆਪ ਦੇ ਸ਼ਰਧਾਨੰਦ ਵਰਗੇ ਚੇਲਿਆਂ ਰਾਹੀਂ ਗੁਰੂ ਸਾਹਿਬਾਨ ਅਤੇ ਸਿੱਖੀ ਸਿਧਾਂਤਾਂ ਨੂੰ ਅਪਮਾਨਤ ਕਰਨ ਦਾ ਗੁਨਾਹ ਕਰ ਰਿਹਾ ਹੈ, ਜਿਸ ਕਰਕੇ ਸਿੱਖ ਸੰਗਤਾਂ ਦੇ ਹਿਰਦਿਆਂ ਨੂੰ ਨਿਰੰਤਰ ਠੇਸ ਪਹੁੰਚ ਰਹੀ ਹੈ। ਇਸੇ ਕੜੀ ਵਿਚ ਤਰਨ ਤਾਰਨ ਵਿਖੇ ਵਾਪਰੀ ਘਟਨਾ ਨੇ ਸਿੱਖ ਸੰਗਤਾਂ ਦੇ ਹਿਰਦਿਆਂ ਨੂੰ ਵਲੂੰਧਰਿਆ ਹੈ, ਜਿਸ ਕਾਰਨ ਆਪਸੀ ਖਿਚੋਤਾਣ ਵਾਲਾ ਵਾਤਾਵਰਣ ਵੀ ਪੈਦਾ ਹੋ ਗਿਆ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਇਸ ਘਟਨਾ ਦੀ ਭਰਪੂਰ ਨਿਖੇਧੀ ਕੀਤੀ ਜਾਂਦੀ ਹੈ।

ਸਮੂੰਹ ਸਿੱਖ ਜਥੇਬੰਦੀ ਅਤੇ ਸਿੱਖ ਸੰਗਤਾਂ ਆਪੋ-ਆਪਣੇ ਇਲਾਕਿਆਂ ਵਿਚ ਐਸੀਆਂ ਗੁੰਮਰਾਹਕੁੰਨ ਪੰਥ ਦੋਖੀ ਸਰਗਰਮੀਆਂ ਤੋਂ ਸੁਚੇਤ ਰਹਿਣ ਅਤੇ ਅਜਿਹੀਆਂ ਅਖੌਤੀ ਧਾਰਮਿਕ ਸੰਸਥਾਵਾਂ ਨੂੰ ਸਿੱਧੇ ਜਾਂ ਅਸਿੱਧੇ ਤੌਰ 'ਤੇ ਕੋਈ ਸਹਿਯੋਗ ਨਾ ਦੇਣ। ਅਸੀਂ ਸਮੇਂ ਦੀ ਸਰਕਾਰ ਨੂੰ ਵੀ ਸੁਚੇਤ ਕਰਦੇ ਹਾਂ ਕਿ ਐਸੇ ਧਰਮ ਦੋਖੀਆਂ ਦੀਆਂ ਸਰਗਰਮੀਆਂ ਨੂੰ ਬਿਨਾਂ ਦੇਰੀ ਤੋਂ ਠੱਲ੍ਹ ਪਾਈ ਜਾਵੇ ਤਾਂ ਜੋ ਮਨੁੱਖੀ ਸਮਾਜ ਦੇ ਅਮਨ ਚੈਨ ਨੂੰ ਕਾਇਮ ਰੱਖਿਆ ਜਾ ਸਕੇ।

-/ਸਹੀ (ਮਨਜੀਤ ਸਿੰਘ)
ਜਥੇਦਾਰ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ

-/ਸਹੀ (ਜੋਗਿੰਦਰ ਸਿੰਘ)
ਜਥੇਦਾਰ, ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

-/ਸਹੀ
(ਭਗਵਾਨ ਸਿੰਘ)
ਹੈੱਡ ਗ੍ਰੰਥੀ
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

-/ਸਹੀ
(ਗੁਰਬਚਨ ਸਿੰਘ)
ਗ੍ਰੰਥੀ
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

-/ਸਹੀ
(ਜਗਤਾਰ ਸਿੰਘ)
ਗ੍ਰੰਥੀ
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

 ੧ਓ ਵਾਹਿਗੁਰੂ ਜੀ ਕੀ ਫ਼ਤਹ॥ 

# ਸ੍ਰੀ ਅਕਾਲ ਤਖ਼ਤ ਸਾਹਿਬ

Sri Akal Takhat Sahib, Sri Amritsar (Pb.) India

ਨੰ: ਅ.ਤ./੦੩/੩੩੦੦ ਹਾੜ ੨੬, ਸੰਮਤ ਨਾਨਕਸ਼ਾਹੀ ੫੩੫

ਮਿਤੀ : ੧੦-੭-੨੦੦੩

## ਹੁਕਮਨਾਮਾ

ਸ੍ਰ: ਗੁਰਬਖਸ਼ ਸਿੰਘ ਕਾਲਾ ਅਫ਼ਗਾਨਾ ਨੇ ਆਪਣੀਆਂ ਪੁਸਤਕਾਂ ਵਿਚ ਅਨੇਕ ਥਾਈਂ ਖੰਡੇ ਬਾਟੇ ਦੇ ਅੰਮ੍ਰਿਤ, ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਤੀ ਗੁਰਤਾ ਦੀ ਸ਼ਰਧਾ-ਭਾਵਨਾ ਅਤੇ ਹੋਰ ਕਈ ਗੁਰਮਤਿ ਸਿਧਾਂਤਾਂ ਵਿਚ ਰੋਲ-ਘਚੋਲਾ ਪਾਉਣਾ ਦਾ ਕੋਝਾ ਯਤਨ ਕੀਤਾ ਹੈ। ਸਾਧਾਰਨ ਸਿੱਖ ਸ਼ਰਧਾਲੂਆਂ ਨੂੰ ਭਰਮਾਉਣ ਲਈ ਲਿਖਤਾਂ ਵਿਚ ਬੇਸ਼ੱਕ ਗੁਰਬਾਣੀ ਦੀਆਂ ਬੇਅੰਤ ਉਦਾਹਰਣਾਂ ਦਿੱਤੀਆਂ ਹਨ ਪਰ ਉਸ ਵੱਲੋਂ ਸਿੱਟੇ ਮਨਮੱਤੀ ਹੀ ਕੱਢੇ ਹਨ ਯਾਨੀ ਦੁੱਧ ਵਿਚ ਕਾਂਜੀ ਮਿਲਾਉਣ ਦੀ ਕੁਟਲ ਚਾਲ ਚੱਲੀ ਹੋਈ ਹੈ।

ਗੁਰਮਤੀ ਵਿਚਾਰਧਾਰਾ ਦੇ ਧਾਰਨੀ ਸਮੁੱਚੇ ਸਿੱਖ ਜਗਤ ਦੀਆਂ ਧਾਰਮਿਕ ਭਾਵਨਾਵਾਂ ਇਸ ਨਾਲ ਵਲੂੰਧਰੀਆਂ ਗਈਆਂ ਹਨ, ਜਿਸ ਕਰਕੇ ਦੇਸ਼-ਵਿਦੇਸ਼ ਵਿਚ ਉਸ ਦੀਆਂ ਲਿਖਤਾਂ ਦਾ ਕਰੜਾ ਵਿਰੋਧ ਹੋ ਰਿਹਾ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਮਿਤੀ ੧੦-੫-੨੦੦੩ ਦੇ ਹੁਕਮਨਾਮੇ ਰਾਹੀਂ ਸ੍ਰ: ਗੁਰਬਖਸ਼ ਸਿੰਘ ਕਾਲਾ ਅਫ਼ਗਾਨਾ ਨੂੰ ਤਨਖ਼ਾਹੀਆ ਕਰਾਰ ਦਿੰਦਿਆਂ ਹੋਇਆਂ ਮਿਤੀ ੧੦-੭-੨੦੦੩ ਤੱਕ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਨਿੱਜੀ ਤੌਰ 'ਤੇ ਪੇਸ਼ ਹੋ ਕੇ ਸਪੱਸ਼ਟੀਕਰਨ ਦੇਣ ਲਈ ਆਦੇਸ਼ ਦਿੱਤਾ ਗਿਆ ਸੀ।

ਸ੍ਰ: ਗੁਰਬਖਸ਼ ਸਿੰਘ ਕਾਲਾ ਅਫ਼ਗਾਨਾ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਭੇਜੇ ਗਏ ਪੱਤਰ ਮਿਤੀ ੬-੫-੨੦੦੩ ਅਤੇ ਮਿਤੀ ੨੧-੫-੨੦੦੩ ਵਿਚ ਅਪਮਾਨਜਨਕ ਸ਼ਬਦਾਵਲੀ ਵਰਤਦਿਆਂ ਹੋਇਆਂ ਧੌਂਸ ਦਿੱਤੀ ਗਈ ਸੀ ਕਿ ਉਹ ਇੰਟਰਨੈਸ਼ਨਲ ਮੀਡੀਏ ਅਤੇ ਆਪਣੇ ਸਹਿਯੋਗੀਆਂ ਨੂੰ ਨਾਲ ਲੈ ਕੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹਾਜ਼ਰ ਹੋਵੇਗਾ।

ਪੇਸ਼ ਹੋਣ ਲਈ ਦਿੱਤੇ ਗਏ ਨਿਸ਼ਚਿਤ ਸਮੇਂ ਦੀ ਆਖ਼ਰੀ ਤਾਰੀਖ਼ ਮਿਤੀ ੧੦-੭-੨੦੦੩ ਨੂੰ ਵੀ ਸ੍ਰ: ਗੁਰਬਖਸ਼ ਸਿੰਘ ਕਾਲਾ ਅਫ਼ਗਾਨਾ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੇਸ਼ ਨਹੀਂ ਹੋਇਆ ਅਤੇ ਇੰਜ ਉਹ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੁਕਮਨਾਮੇ ਦੀ ਉਲੰਘਣਾ ਕਰਨ ਦਾ ਵੀ ਦੋਸ਼ੀ ਹੈ।

ਸ੍ਰ: ਗੁਰਬਖਸ਼ ਸਿੰਘ ਕਾਲਾ ਅਫ਼ਗਾਨਾ ਦੇ ਪੱਤਰਾਂ ਵਿਚ ਵਿਤੰਡਾਵਾਦੀ ਅਤੇ ਅਪਮਾਨਜਨਕ ਸ਼ਬਦਾਵਲੀ ਅਤੇ ਉਸ ਦੇ ਹੈਂਕੜ ਭਰੇ ਵਤੀਰੇ ਤੋਂ ਉਸ ਦੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਆਕੀ ਹੋਣ ਦਾ ਠੋਸ ਪ੍ਰਮਾਣ ਮਿਲਦਾ ਹੈ।

ਅੱਜ ਮਿਤੀ ੧੦-੭-੨੦੦੩ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਇਸ ਮਸਲੇ ਉੱਤੇ ਦੀਰਘ ਵਿਚਾਰ-ਵਟਾਂਦਰੇ ਮਗਰੋਂ ਸ੍ਰ: ਗੁਰਬਖਸ਼ ਸਿੰਘ ਕਾਲਾ ਅਫ਼ਗਾਨਾ ਨੂੰ ਉਪਰੋਕਤ ਦੋਸ਼ਾਂ ਵਜੋਂ ਪੰਥ ਵਿਚੋਂ ਛੇਕਿਆ ਜਾਂਦਾ ਹੈ।

ਦੇਸ਼-ਵਿਦੇਸ਼ ਦੀਆਂ ਸਮੂਹ ਸਿੱਖ ਸੰਗਤਾਂ ਵੱਲੋਂ ਸ੍ਰ: ਗੁਰਬਖਸ਼ ਸਿੰਘ ਕਾਲਾ ਅਫ਼ਗਾਨਾ ਅਤੇ ਉਸ ਦੇ ਹਮਾਇਤੀ ਕਿਸੇ ਵੀ ਵਿਅਕਤੀ ਨੂੰ ਕਿਸੇ ਸਿੱਖ-ਸਟੇਜ ਉੱਤੇ ਨਾ ਬੋਲਣ ਦੀ ਆਗਿਆ ਦਿੱਤੀ ਜਾਵੇ ਤੇ ਨਾ ਹੀ ਕਿਸੇ ਕਿਸਮ ਦਾ ਕੋਈ ਸਹਿਯੋਗ ਦਿੱਤਾ ਜਾਵੇ।

(ਤਰਲੋਚਨ ਸਿੰਘ)
ਜਥੇਦਾਰ
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ



ਜੋਗਿੰਦਰ ਸਿੰਘ
ਜਥੇਦਾਰ
ਸ੍ਰੀ ਅਕਾਲ ਤਖ਼ਤ ਸਾਹਿਬ
ਸ੍ਰੀ ਅੰਮ੍ਰਿਤਸਰ

-/ਸਹੀ
(ਗੁਰਬਚਨ ਸਿੰਘ)
ਗ੍ਰੰਥੀ
ਸ੍ਰੀ ਦਰਬਾਰ ਸਾਹਿਬ,
ਸ੍ਰੀ ਅੰਮ੍ਰਿਤਸਰ

-/ਸਹੀ
(ਭਗਵਾਨ ਸਿੰਘ)
ਹੈੱਡ ਗ੍ਰੰਥੀ
ਸ੍ਰੀ ਅਕਾਲ ਤਖ਼ਤ ਸਾਹਿਬ
ਸ੍ਰੀ ਅੰਮ੍ਰਿਤਸਰ

(ਬਲਵੰਤ ਸਿੰਘ)
ਜਥੇਦਾਰ
ਤਖ਼ਤ ਸ੍ਰੀ ਦਮਦਮਾ ਸਾਹਿਬ
ਤਲਵੰਡੀ ਸਾਬੋ (ਬਠਿੰਡਾ)

*ਕਾਲਾ ਅਫ਼ਗਾਨਾ ਨੂੰ 'ਖ਼ਾਰਿਜ' ਕਰਨ ਵਾਲਾ 'ਹੁਕਮਨਾਮਾ'*

## (੧੦੪)

 ੧ੴ ਵਾਹਿਗੁਰੂ ਜੀ ਕੀ ਫ਼ਤਹ॥ 

# ਸ੍ਰੀ ਅਕਾਲ ਤਖ਼ਤ ਸਾਹਿਬ

Sri Akal Takhat Sahib, Sri Amritsar (Pb.) India

ਨੰਬਰ ੨੦੦੪/੩੨੧੧ ਮਿਤੀ : ੨੫-੭-੨੦੦੪

ਸ੍ਰ: ਪ੍ਰਹਿਲਾਦ ਸਿੰਘ,
ਪ੍ਰਧਾਨ

ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ,
ਨਵੀਂ ਦਿੱਲੀ।

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥

ਬਾਬਤ ਕਲੇਮ ਗੁਰੂ ਨਾਨਕ ਖ਼ਾਲਸਾ ਸਕੂਲ ਹਰੀ ਨਗਰ।

ਹਵਾਲਾ- ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦਾ ਆਦੇਸ਼ ਨੰ: ਅ.ਤ./੦੪-੩੭੪੦

ਮਿਤੀ : ੧੫-੩-੨੦੦੪

ਗੁਰੂ ਸਵਾਰੇ ਪ੍ਰਧਾਨ ਜੀਓ,

ਗੁਰੂ ਨਾਨਕ ਖ਼ਾਲਸਾ ਹਰੀ ਨਗਰ ਨਵੀਂ ਦਿੱਲੀ ਦੇ ਕਲੇਮ ਦਾ ਸ੍ਰ: ਅਵਤਾਰ ਸਿੰਘ ਹਿੱਤ ਨੂੰ ਭੁਗਤਾਣ ਕਰਨ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਮਿਤੀ ੨੯ ਫੱਗਣ, ਨਾਨਕਸ਼ਾਹੀ ੫੩੫, (੧੦ ਮਾਰਚ, ੨੦੦੪) ਨੂੰ ਲਏ ਗਏ ਨਿਰਣੇ ਨੂੰ ਅਮਲੀ ਰੂਪ ਦੇਣ ਲਈ ਨੰ: ਅ.ਤ./੦੪-੩੭੪੦ ਆਦੇਸ਼ ਦਿੱਤਾ ਗਿਆ ਸੀ। ਉਪਰੰਤ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਸਕੱਤਰ ਹਰਭਜਨ ਸਿੰਘ ਮਠਾਰੂ ਨੇ ਕਲੇਮ ਦੇ ਵੇਰਵਿਆਂ ਦਾ ਨੁਕਤਾ ਉਠਾਇਆ ਸੀ। ਕਲੇਮ ਦਾ ਨਿਰਨਾ ਕਰਨ ਵਾਲੀ ਕਮੇਟੀ ਦੇ ਕਨਵੀਨਰ ਸ੍ਰ: ਮਨਜੀਤ ਸਿੰਘ ਤਰਨ ਤਾਰਨੀ ਨੇ ਮੁਆਵਜ਼ਾ ਦੇਣ ਦੇ ਇਕ ਕਰੋੜ ਦੱਸ ਲੱਖ ਰੁਪਏ ਦੇ ਕਲੇਮ ਦੀ ਰਾਸ਼ੀ ਦੇ ਵੇਰਵੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਭੇਜ ਦਿੱਤੇ ਹਨ, ਜੋ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਰੀਕਾਰਡ ਵਿਚ ਮੌਜੂਦ ਹਨ।

ਆਪ ਜੀ ਆਦੇਸ਼ ਦਿੱਤਾ ਜਾਂਦਾ ਹੈ ਕਿ ਸ੍ਰ: ਅਵਤਾਰ ਸਿੰਘ ਹਿਤ ਨੂੰ ਤਿੰਨ ਹਫਤੇ ਦੇ ਅੰਦਰ ਅੰਦਰ ਮੁਆਵਜ਼ੇ ਦਾ ਭੁਗਤਾਨ ਕਰਕੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਰੀਪੋਰਟ ਭੇਜੀ ਜਾਵੇ।

ਗੁਰੂ ਰਾਖਾ।

ਗੁਰੂ ਪੰਥ ਦਾ ਦਾਸ,

(ਜੋਗਿੰਦਰ ਸਿੰਘ)

ਉਤਾਰਾ- ਸ੍ਰ: ਅਵਤਾਰ ਸਿੰਘ ਹਿੱਤ ਨਵੀਂ ਦਿੱਲੀ ਮੁਆਵਜ਼ੇ ਦਾ ਭੁਗਤਾਨ ਹੋਣ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਸੂਚਿਤ ਕਰਨ।

*(ਗਿਆਨੀ) ਜੋਗਿੰਦਰ ਸਿੰਘ (ਵੇਦਾਂਤੀ) ਵੱਲੋਂ ਅਵਤਾਰ ਸਿੰਘ ਹਿਤ ਨੂੰ ੧ ਕਰੋੜ ੧੦ ਲੱਖ ਰੁਪਏ ਦੇਣ ਵਾਸਤੇ ਲਿੱਖੀ ਚਿੱਠੀ*

ਨੰ: ਅ.ਤ./੩੪-੩੭੩੩ ਮਿਤੀ : ੧੦-੩-੨੦੦੪

## ਹੁਕਮਨਾਮਾ

ਜੋਗਿੰਦਰ ਸਿੰਘ ਮੁੱਖ ਸੰਪਾਦਕ, ਚੰਡੀਗੜ੍ਹ ਸਪੋਕਸਮੈਨ, ੩੦੩੭ ਸੈਕਟਰ-੧੯[੧] ਡੀ, ਚੰਡੀਗੜ੍ਹ ਨੂੰ ਸਿੱਖ ਪ੍ਰੈਸ ਤੇ ਪੱਤਰਕਾਰੀ ਦੇ ਨਾਂ ਹੇਠ ਚੰਡੀਗੜ੍ਹ ਸਪੋਕਸਮੈਨ ਪਰਚੇ ਰਾਹੀਂ ਸਿੱਖ ਸਿਧਾਂਤਾਂ, ਸਿੱਖ ਇਤਿਹਾਸ, ਰਹਿਤ ਮਰਿਆਦਾ, ਸਿੱਖ ਪਰੰਪਰਾਵਾਂ ਅਤੇ ਸਿੱਖ ਸੰਸਥਾਵਾਂ ਨਾਲ ਸਬੰਧਿਤ ਮਹੱਤਵਪੂਰਨ ਵਿਸ਼ਿਆਂ, ਜਿਵੇਂ ਸਿੱਖੀ ਦੇ ਮੁੱਢਲੇ ਸਿਧਾਂਤ, ਨਿਤਨੇਮ, ਅੰਮ੍ਰਿਤ ਸੰਚਾਰ ਦੀਆਂ ਬਾਣੀਆਂ, ਪੰਚ ਪ੍ਰਧਾਨੀ ਗੁਰਮਤਿ ਸਿਧਾਂਤ, ਅਕਾਲ ਤਖ਼ਤ ਸਾਹਿਬ ਦੇ ਇਤਿਹਾਸ, ਮਰਿਆਦਾ, ਜਾਰੀ ਹੋਏ ਹੁਕਮਨਾਮਿਆਂ, ਹਰਿਮੰਦਰ ਸਾਹਿਬ ਦੀ ਮਰਿਆਦਾ ਅਤੇ ੧੮ਵੀਂ ਸਦੀ ਦੇ ਗੌਰਵਮਈ ਇਤਿਹਾਸ ਨੂੰ ਵਿਗਾੜ ਕੇ ਪੇਸ਼ ਕਰਨ ਸੰਬੰਧੀ ਗੁੰਮਰਾਹ ਕੁੰਨ ਲਿਖਤਾਂ ਪ੍ਰਕਾਸ਼ਤ ਕੀਤੀਆਂ ਹਨ। ਇਨ੍ਹਾਂ ਨੂੰ ਪੰਥ ਵਿਰੋਧੀ ਲਿਖਤਾਂ ਲਿਖਣ ਅਤੇ ਛਾਪਣ ਕਰ ਕੇ ਸਾਰੀ ਸਥਿਤੀ ਸਪੱਸ਼ਟ ਕਰਨ ਲਈ ੨੫ ਪੋਹ, ਨਾਨਕਸ਼ਾਹੀ ਸੰਮਤ ੫੩੫ ਮੁਤਾਬਿਕ ੭ ਜਨਵਰੀ ੨੦੦੪ ਨੂੰ ਅਕਾਲ ਤਖ਼ਤ ਸਾਹਿਬ ਵਿਖੇ ਨਿੱਜੀ ਤੌਰ 'ਤੇ ਹਾਜ਼ਿਰ ਹੋ ਕੇ ਉਪਰੋਕਤ ਦੋਸ਼ਾਂ ਸੰਬੰਧੀ ਸਪੱਸ਼ਟੀਕਰਨ ਦੇਣ ਦਾ ਆਦੇਸ਼ ਦਿੱਤਾ ਗਿਆ ਸੀ। ਪਰ ਉਸ ਨੇ ਅਕਾਲ ਤਖ਼ਤ ਸਾਹਿਬ ਵਿਖੇ ਇਕ ਨਿਮਾਣੇ ਸਿੱਖ ਵਜੋਂ ਹਾਜ਼ਿਰ ਹੋਣ ਦੀ ਬਜਾਇ ਬੇਅਦਬੀ ਭਰੀ ਸ਼ਬਦਾਵਲੀ ਅਤੇ ਹਉਮੈ ਭਰਪੂਰ ਲਹਿਜੇ ਵਿਚ ਪੱਤਰ ਲਿਖ ਕੇ ਇਹਨਾਂ ਪੱਤਰਾਂ ਨੂੰ ਅਖ਼ਬਾਰਾਂ, ਰਸਾਲਿਆਂ ਵਿਚ ਛਪਵਾ ਕੇ ਅਕਾਲ ਤਖ਼ਤ ਸਾਹਿਬ ਜੀ ਦੀ ਮਾਨ ਮਰਿਆਦਾ ਨੂੰ ਅਪਮਾਨਿਤ ਕਰਨ ਦਾ ਕੋਝਾ ਯਤਨ ਕੀਤਾ ਹੈ।

ਜੋਗਿੰਦਰ ਸਿੰਘ ਨੂੰ ਸਿੱਖ ਹੋਣ ਦੇ ਨਾਤੇ ੨੪ ਮਾਘ ਨਾਨਕਸ਼ਾਹੀ ਸੰਮਤ ੫੩੫ ਮੁਤਾਬਿਕ ੫ ਫ਼ਰਵਰੀ ੨੦੦੪ ਨੂੰ ਪੰਥਕ ਮਰਿਆਦਾ ਅਨੁਸਾਰ ਤਨਖ਼ਾਹੀਆ ਕਰਾਰ ਦੇਂਦਿਆਂ ਆਦੇਸ਼ ਦਿੱਤਾ ਗਿਆ ਸੀ ਕਿ ਉਹ ੨੪ ਫੱਗਣ ਨਾਨਕਸ਼ਾਹੀ ਸੰਮਤ ੫੩੫ ਮੁਤਾਬਿਕ ੧੦ ਮਾਰਚ ੨੦੦੪ ਨੂੰ ੧੧ ਵਜੇ ਅਕਾਲ ਤਖ਼ਤ ਸਾਹਿਬ ਵਿਖੇ ਨਿਜੀ ਤੌਰ 'ਤੇ ਪੇਸ਼ ਹੋ ਕੇ ਉਪਰੋਕਤ ਦੋਸ਼ਾਂ ਲਈ ਪਸ਼ਚਾਤਾਪ ਕਰਦਿਆਂ ਤਨਖ਼ਾਹ ਲਗਵਾ ਲਵੇ, ਪਰ ਉਸ ਨੇ ਉਲਟਾ ਅਦਾਲਤੀ ਕਾਰਵਾਈ ਕਰਨ ਦੇ ਕਾਨੂੰਨੀ ਨੋਟਿਸ ਦੇ ਕੇ ਬੇਅਦਬੀ ਅਤੇ ਹੰਕਾਰ ਭਰੀ ਸ਼ਬਦਾਵਲੀ ਵਿਚ ਲਿਖਤਾਂ ਲਿਖ ਕੇ ਆਪਣੀ ਪੰਥ ਵਿਰੋਧੀ ਸੋਚ ਦੀ ਪ੍ਰੋੜ੍ਹਤਾ ਕੀਤੀ ਹੈ।

ਅਕਾਲ ਤਖ਼ਤ ਸਾਹਿਬ ਜੀ ਦੀ ਮੋਹਰ ਅਧਿਕਾਰ ਹੇਠ ਗੁਰਮਤਿ ਜੁਗਤ ਅਨੁਸਾਰ ੫ ਸਿੰਘ ਸਾਹਿਬਾਨ ਵੱਲੋਂ ਉਪਰੋਕਤ ਦੋਸ਼ਾਂ ਕਾਰਨ ਜੋਗਿੰਦਰ ਸਿੰਘ ਨੂੰ ਸਿੱਖ ਪੰਥ ਵਿਚੋਂ

---

੧. ਸਪੋਕਸਮੈਨ ਦਾ ਐਡਰੈਸ ਹੀ ਗ਼ਲਤ ਹੈ। ਉਹ ੧੯ ਸੈਕਟਰ 'ਚ ਰਹਿੰਦਾ ਹੈ। ਸੋ, ਉਸ ਨੂੰ 'ਤਲਬੀ' ਦਾ ਨੋਟਿਸ ਪੁੱਜਣਾ ਵੀ ਯਕੀਨੀ ਨਹੀਂ।

ਖ਼ਾਰਿਜ ਕੀਤਾ ਜਾਂਦਾ ਹੈ। ਸਮੂੰਹ ਸਿੱਖ ਸੰਗਤਾਂ ਨੂੰ ਆਦੇਸ਼ ਹੈ ਕਿ ਉਕਤ ਜੋਗਿੰਦਰ ਸਿੰਘ ਨਾਲ ਰੋਟੀ-ਬੇਟੀ ਦੀ ਸਾਂਝ ਨਾ ਰੱਖੀ ਜਾਵੇ ਅਤੇ ਉਸ ਵੱਲੋਂ ਸੰਪਾਦਤ ਰਸਾਲੇ 'ਚੰਡੀਗੜ੍ਹ ਸਪੋਕਸਮੈਨ' ਅਤੇ ਉਸ ਦੀਆਂ ਲਿਖਤਾਂ ਅਤੇ ਪ੍ਰਕਾਸ਼ਨਾਵਾਂ ਆਦਿ ਨੂੰ ਕਿਸੇ ਕਿਸਮ ਦਾ ਕੋਈ ਵੀ ਸਹਿਯੋਗ ਨਾ ਦਿੱਤਾ ਜਾਵੇ।

## ਪ੍ਰਕਾਸ਼ ਸਿੰਘ ਬਾਦਲ ਨੂੰ ਸਿਰੋਪਾਓ

ਪੰਜਾਬ ਵਿਚ ੨੦੦੨ ਵਿਚ ਹੋਈਆਂ ਅਸੈਂਬਲੀ ਚੋਣਾਂ ਤੋਂ ਪਹਿਲਾਂ ਪੰਜਾਬ ਕਾਂਗਰਸ ਦੇ ਚੀਫ਼ ਕੈਪਟਨ ਅਮਰਿੰਦਰ ਸਿੰਘ ਨੇ ਪ੍ਰਕਾਸ਼ ਸਿੰਘ ਬਾਦਲ 'ਤੇ ਦੋਸ਼ ਲਾਇਆ ਸੀ ਕਿ ਬਾਦਲ ਨੇ ੩੫੦੦ ਕਰੋੜ ਰੁਪਏ ਦੀ ਜਾਇਦਾਦ ਬਣਾਈ ਹੋਈ ਹੈ ਅਤੇ ਇਸ ਦਾ ਬਹੁਤਾ ਹਿੱਸਾ ਰਿਸ਼ਵਤ ਤੇ ਕੁਰਪਸ਼ਨ ਦੀ ਰਕਮ ਹੈ। ਅਮਰਿੰਦਰ ਸਿੰਘ ਨੇ ਇਹ ਐਲਾਨ ਵੀ ਕੀਤਾ ਕਿ ਉਸ ਦੀ ਸਰਕਾਰ ਬਣਨ 'ਤੇ ਬਾਦਲ 'ਤੇ ਮੁਕੱਦਮਾ ਚਲਾਇਆ ਜਾਵੇਗਾ, ਪਰ ਚੋਣਾਂ ਜਿੱਤਣ ਮਗਰੋਂ ਅਮਰਿੰਦਰ ਸਿੰਘ ਨੇ ਕੁਝ ਵੀ ਨਾ ਕੀਤਾ। ਸ਼ਾਇਦ ਉਸ ਕੋਲ ਇਸ ਬਾਰੇ ਕੋਈ ਸਬੂਤ ਨਹੀਂ ਸਨ? ਜਦੋਂ ਡੇਢ ਕੁ ਸਾਲ ਬੀਤਣ 'ਤੇ ਆਇਆ ਅਤੇ ਲੋਕ ਸਭਾ ਚੋਣਾਂ ਨੇੜੇ ਆਉਂਦੀਆਂ ਦਿੱਸੀਆਂ ਤਾਂ ਅਮਰਿੰਦਰ ਸਿੰਘ ਨੇ ਬਾਦਲ ਨੂੰ ਗ੍ਰਿਫ਼ਤਾਰ ਕਰ ਕੇ ਉਸ 'ਤੇ ਮੁਕੱਦਮਾ ਚਲਾਉਣ ਦਾ ਫ਼ੈਸਲਾ ਕਰ ਲਿਆ। ਪੰਜਾਬ ਸਰਕਾਰ ਨੇ ਰੋਪੜ ਵਿਚ ਬਾਦਲ ਤੇ ਉਸ ਦੇ ਮੁੰਡੇ ਸੁਖਬੀਰ ਸਿੰਘ ਦੇ ਖ਼ਿਲਾਫ਼ ਐਫ. ਆਈ. ਆਰ. ਦਰਜ ਕਰ ਕੇ ਪਹਿਲੀ ਦਸੰਬਰ ੨੦੦੩ ਦੇ ਦਿਨ ਦੋਹਾਂ ਦੀ ਅਦਾਲਤ ਵਿਚ ਪੇਸ਼ੀ ਰੱਖ ਦਿੱਤੀ। ਅਦਾਲਤ ਵਿਚ ਪੇਸ਼ ਹੋਣ 'ਤੇ ਉਨ੍ਹਾਂ ਨੂੰ ਗ੍ਰਿਫ਼ਤਾਰ ਕਰ ਕੇ ਪਟਿਆਲਾ ਜੇਲ੍ਹ ਵਿਚ ਭੇਜ ਦਿੱਤਾ ਗਿਆ। ਬਾਦਲ ਅਤੇ ਉਸਦਾ ਪੁੱਤਰ ਸੁਖਬੀਰ ਸਿੰਘ ਸਿਰਫ਼ ਦਸ ਦਿਨ ਜੇਲ੍ਹ ਵਿਚ ਰਹੇ। ਇਸ ਦੌਰਾਨ ਗੁਰਚਰਨ ਸਿੰਘ ਟੌਹੜਾ ਨੇ ਸ਼੍ਰੋਮਣੀ ਕਮੇਟੀ ਨੂੰ 'ਬਾਦਲ ਬਚਾਓ' ਕਮੇਟੀ ਵਾਂਗ ਵਰਤਿਆ। ਇਨ੍ਹਾਂ ਦਿਨਾਂ ਵਿਚ ਬਾਦਲ ਦੇ ਹੱਕ ਵਿਚ ਅਤੇ ਪੰਜਾਬ ਸਰਕਾਰ ਦੇ ਖ਼ਿਲਾਫ਼ 'ਮੁਜ਼ਾਹਰੇ' ਕਰਵਾਏ ਗਏ। ਇਨ੍ਹਾਂ ਮੁਜ਼ਾਹਰੀਨ ਦੀ ਰੋਟੀ ਤੇ ਚਾਹ ਗੁਰਦੁਆਰਿਆਂ ਦੇ ਲੰਗਰ ਵਿਚੋਂ ਜਾਇਆ ਕਰਦੀ ਸੀ। ਹੋਰ ਤਾਂ ਹੋਰ ੮ ਦਸੰਬਰ ਨੂੰ ਬਾਦਲ ਦਾ 'ਜਨਮ ਦਿਨ' ਗੁਰਦੁਆਰਾ ਦੂਖ ਨਿਵਾਰਨ ਵਿਚ ਗੁਰਦੁਆਰਿਆਂ ਦੇ ਚੜ੍ਹਾਵੇ ਦੀ ਰਕਮ ਨਾਲ ਮਨਾਇਆ। ਗ੍ਰਿਫ਼ਤਾਰੀ ਦਾ ਜੋ ਕੁਝ ਵੀ ਕਾਰਨ ਹੋਵੇ (ਕੁਰਪਸ਼ਨ ਜਾਂ ਸਿਆਸੀ) ਘੱਟੋ-ਘੱਟ ਇਹ ਧਾਰਮਿਕ ਨਹੀਂ ਸੀ। ਉਂਝ ਵੀ ਬਾਦਲ ਦਾ ਰਹਿਣ-ਸਹਿਣ ਕਿਸੇ ਵੀ ਤਰੀਕੇ ਨਾਲ 'ਪੰਥਕ' ਤਾਂ ਕੀ, 'ਧਾਰਮਿਕ' ਵੀ ਨਹੀਂ ਸੀ। ਇੰਞ ਹੀ ਇਹ ਮਸਲਾ ਪੰਥ ਜਾਂ ਸਿੱਖੀ ਸਿਧਾਂਤਾਂ ਨਾਲ ਵੀ ਸੰਬੰਧਿਤ ਨਹੀਂ ਸੀ, ਪਰ ਟੌਹੜਾ ਨੇ ਸ਼੍ਰੋਮਣੀ ਕਮੇਟੀ ਦੇ ਲੱਖਾਂ ਰੁਪਏ 'ਬਾਦਲ ਬਚਾਓ' ਮੋਰਚੇ ਵਾਸਤੇ ਵਰਤੇ ਅਤੇ ਗੁਰਦੁਆਰਿਆਂ ਦੀ ਮਰਿਆਦਾ ਦੀ ਬੇਅਦਬੀ ਵੀ ਕੀਤੀ। ਇਸ ਸੰਬੰਧ ਵਿਚ ਬਾਦਲ ਨੇ ਟੌਹੜਾ ਨੂੰ ਕਦੇ ਵੀ ਨਹੀਂ ਸੀ ਕਿਹਾ, ਪਰ ਟੌਹੜਾ ਨੇ ਚਾਪਲੂਸੀ ਕਰਨ ਵਾਸਤੇ ਇਹ ਸਾਰੀ ਕਾਰਵਾਈ ਕੀਤੀ ਸੀ।

੧੦ ਦਸੰਬਰ ੨੦੦੩ ਦੇ ਦਿਨ ਅਦਾਲਤ ਨੇ ਬਾਦਲ ਨੂੰ ਜ਼ਮਾਨਤ 'ਤੇ ਰਿਹਾਅ ਕਰ

ਦਿੱਤਾ ਤਾਂ ਉਹ ਅਗਲੇ ਦਿਨ ਅੰਮ੍ਰਿਤਸਰ ਗਿਆ, ਜਿਥੇ (ਗਿਆਨੀ) ਜੋਗਿੰਦਰ ਸਿੰਘ (ਵੇਦਾਂਤੀ) ਨੇ ਬਾਦਲ ਤੇ ਉਸ ਦੇ ਪੁੱਤਰ ਸੁਖਬੀਰ ਸਿੰਘ ਨੂੰ 'ਸਿਰਪਾਓ' ਭੇਂਟ ਕੀਤੇ। ਸਿਰੋਪੇ ਦੀ ਇੰਞ ਵਰਤੋਂ ਕੋਈ ਨਵੀਂ ਗੱਲ ਨਹੀਂ ਸੀ। (ਗਿਆਨੀ) ਜੋਗਿੰਦਰ ਸਿੰਘ (ਵੇਦਾਂਤੀ) ਹੀ ਨਹੀਂ, ਹੋਰਨਾਂ ਪੁਜਾਰੀਆਂ, ਗ੍ਰੰਥੀਆਂ ਯਾਨਿ ਅਖੌਤੀ 'ਜਥੇਦਾਰਾਂ' ਦੇ ਅਹਿਦ ਵਿਚ ਵੀ ਇਹ ਕੁਝ ਹੁੰਦਾ ਰਿਹਾ ਸੀ। ਜਦ ਅਕਾਲ ਤਖ਼ਤ ਸਾਹਿਬ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਦੀ 'ਕੈਦ ਵਿਚ' ਹੋਵੇ ਤਾਂ ਇਸ ਤੋਂ ਹੋਰ ਆਸ ਵੀ ਕੀ ਰੱਖੀ ਜਾ ਸਕਦੀ ਹੈ। ਗ਼ੁਲਾਮ ਤਖ਼ਤ ਆਪਣੇ ਆਕਾ ਦੀ ਚਾਪਲੂਸੀ ਤੇ ਜੀ-ਹਜ਼ੂਰੀ ਤੋਂ ਸਿਵਾ ਕਰ ਵੀ ਕੀ ਸਕਦੇ ਹਨ।

ਉਂਞ (ਗਿਆਨੀ) ਜੋਗਿੰਦਰ ਸਿੰਘ (ਵੇਦਾਂਤੀ) ਵਾਸਤੇ ਵੀ ਇਹ ਕੋਈ ਨਵੀਂ ਗੱਲ ਨਹੀਂ ਸੀ। ਉਸ ਦੀ ਸਾਰੀ ਤਵਾਰੀਖ਼ ਹੀ ਪ੍ਰਧਾਨ ਸ਼੍ਰੋਮਣੀ ਕਮੇਟੀ ਨਾਲ ਵਫ਼ਾਦਾਰੀ ਵਾਲੀ ਰਹੀ ਸੀ। ਨਵੰਬਰ ੨੦੦੨ ਵਿਚ ਜਦ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਦੀ ਸਾਲਾਨਾ ਚੋਣ ਸਮੇਂ ਪੰਜਾਬ ਦੇ ਚੀਫ਼ ਮਨਿਸਟਰ ਦੀ ਹਦਾਇਤ 'ਤੇ ਪੰਜਾਬ ਪੁਲਿਸ ਨੇ ਬਾਦਲ ਦੇ ਹਮਾਇਤੀ ਮੈਂਬਰਾਂ ਦੀ ਨਿਗਰਾਨੀ ਕਰਨੀ ਸ਼ੁਰੂ ਕਰ ਦਿੱਤੀ ਤਾਂ ਬਾਦਲ ਨੇ ਸੋਨੀਆ ਗਾਂਧੀ (ਪ੍ਰਧਾਨ ਕਾਂਗਰਸ) ਤੱਕ ਪਹੁੰਚ ਕੀਤੀ ਤੇ ਉਸ ਨੂੰ ਆਖ ਕੇ ਅਮਰਿੰਦਰ ਸਿੰਘ ਦੀ ਦਖ਼ਲ-ਅੰਦਾਜ਼ੀ ਬੰਦ ਕਰਵਾਈ ਤਾਂ ਗਿਆਨੀ ਜੋਗਿੰਦਰ ਸਿੰਘ ਵੇਦਾਂਤੀ ਨੇ ਉਚੇਚਾ ਸੋਨੀਆ ਗਾਂਧੀ ਦਾ 'ਧੰਨਵਾਦ' ਕੀਤਾ (ਇਕ ਸੋਮੇ ਮੁਤਾਬਿਕ ਉਸ ਨੇ ਸਿਰਫ਼ ਫ਼ੋਨ ਕੀਤਾ, ਜਦ ਕਿ ਇਕ ਹੋਰ ਸੋਮੇ ਮੁਤਾਬਿਕ ਉਹ ਖ਼ੁਦ ਸੋਨੀਆ ਗਾਂਧੀ ਦੀ ਕੋਠੀ 'ਤੇ ਧੰਨਵਾਦ ਕਰਨ ਵਾਸਤੇ ਗਿਆ।

ਦਿਲਚਸਪ ਗੱਲ ਇਹ ਹੈ ਕਿ ਸੰਨ ੨੦੦੦ ਦੀਆਂ ਗਰਮੀਆਂ ਵਿਚ (ਗਿਆਨੀ) ਜੋਗਿੰਦਰ ਸਿੰਘ (ਵੇਦਾਂਤੀ) ਦੇ ਇਕ ਨੇੜਲੇ ਸਾਥੀ ਸ: ਜੋਗਿੰਦਰ ਸਿੰਘ ਤਲਵਾੜਾ ਨੇ ਅਕਾਲ ਤਖ਼ਤ ਸਾਹਿਬ ਦੇ ਨਾਂ ਚਿੱਠੀ ਲਿਖ ਕੇ ਬਾਦਲ ਵੱਲੋਂ ਹਵਨ ਕਰ ਕੇ ਸਿੱਖੀ ਦੀ ਤੌਹੀਨ ਕਰਨ ਸੰਬੰਧੀ ਪਟੀਸ਼ਨ ਕੀਤੀ ਸੀ ਤਾਂ ਜੋਗਿੰਦਰ ਸਿੰਘ (ਵੇਦਾਂਤੀ) ਨੇ ਬਾਦਲ ਨੂੰ ਫ਼ੋਨ ਕਰ ਕੇ (ਦਿਖਾਵੇ ਵਜੋਂ) 'ਤਲਬ' ਕਰਨਾ ਚਾਹਿਆ ਸੀ। ਉਦੋਂ ਬਾਦਲ ਦੇ ਪੀ. ਏ. ਨੇ ਉਸ ਨੂੰ ਦੱਸਿਆ ਸੀ ਕਿ ਬਾਦਲ ਕੋਲ ਵਕਤ ਨਹੀਂ ਹੈ। ਜੋਗਿੰਦਰ ਸਿੰਘ (ਵੇਦਾਂਤੀ) ਨੇ ਕਦੇ ਵੀ ਰਸਮੀ 'ਸੰਮਨ' ਤੱਕ ਵੀ ਬਾਦਲ ਨੂੰ ਨਾ ਭੇਜੇ ਤੇ ਸ: ਜੋਗਿੰਦਰ ਸਿੰਘ ਤਲਵਾੜਾ ਨੇ ਵੀ ਬਾਦਲ ਨੂੰ ਤਨਖ਼ਾਹ ਲੁਆਉਣ ਦੀ ਮੰਗ ਹੌਲੀ-ਹੌਲੀ ਛੱਡ ਦਿੱਤੀ।

ਵੇਦਾਂਤੀ ਕੋਲ ਤਾਂ ਸੁੱਚਾ ਸਿੰਘ ਲੰਗਾਹ ਵੱਲੋਂ ਰਾਮਾਇਣ ਦੇ '੫੦੦ ਪਾਠ' ਕਰਵਾਉਣ ਦੀ ਪੰਥ-ਵਿਰੋਧੀ ਕਾਰਵਾਈ ਦੀ ਸ਼ਕਾਇਤ ਵੀ ਪਈ ਸੀ, ਜਿਸ ਨੂੰ ਉਸ ਨੇ ਕਦੇ ਗੌਲਿਆ ਤੱਕ ਵੀ ਨਹੀਂ ਸੀ। ਅਜਿਹੇ ੫੦ ਤੋਂ ਵਧ ਕੇਸ ਵੇਦਾਂਤੀ ਨੇ ਕਦੇ ਵੀ ਖੋਲ੍ਹੇ ਤੱਕ ਨਹੀਂ ਸੀ। ਅਜਿਹੀ ਸੀ ਵੇਦਾਂਤੀ ਦੀ ਵਫ਼ਾਦਾਰੀ ਬਾਦਲ ਅਤੇ ਉਸ ਦੇ ਸਾਥੀਆਂ ਨਾਲ।

## (੧੦੬)

ੴ ਵਾਹਿਗੁਰੂ ਜੀ ਕੀ ਫ਼ਤਹ॥

ਵਲੋਂ : ਹਰਿੰਦਰਪਾਲ ਸਿੰਘ

ਪਰਮ ਸਤਿਕਾਰਯੋਗ ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਜੀਓ,

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥

ਮੈਂ ਅਤਿ ਨਿਮਰਤਾ ਤੇ ਸਤਿਕਾਰ ਸਹਿਤ ਆਪ ਜੀ ਦੇ ਧਿਆਨ ਵਿਚ ਇਕ ਬਹੁਤ ਹੀ ਜ਼ਰੂਰੀ ਤੇ ਨਾਜ਼ੁਕ ਮਸਲਾ ਲਿਆਉਣਾ ਚਾਹੁੰਦਾ ਹਾਂ। ਪਰ ਇਸ ਮਸਲੇ ਬਾਰੇ ਗੱਲ ਕਰਨ ਤੋਂ ਪਹਿਲਾਂ ਮੈਂ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸੰਸਥਾ ਬਾਰੇ ਆਪਣੀ ਤੁੱਛ ਬੁੱਧੀ ਅਨੁਸਾਰ ਕੁਝ ਨੁਕਤੇ ਆਪ ਜੀ ਨਾਲ ਸਾਂਝੇ ਕਰਨੇ ਚਾਹੁੰਦਾ ਹਾਂ ਤਾਂ ਕਿ ਉਪਰੋਕਤ ਮਸਲੇ ਬਾਰੇ ਕੀਤੀ ਜਾਣ ਵਾਲੀ ਗੱਲਬਾਤ ਨੂੰ ਠੀਕ ਸੰਦਰਭ ਵਿਚ ਰੱਖ ਕੇ ਵਿਚਾਰਿਆ ਜਾ ਸਕੇ।

ਸ੍ਰੀ ਅਕਾਲ ਤਖ਼ਤ ਸਾਹਿਬ ਖ਼ਾਲਸਾ ਪੰਥ ਦੀ ਸਰਬਉੱਚ ਸੰਸਥਾ ਹੈ। ਕੋਈ ਸ਼ਰਧਾਵਾਨ ਸਿੱਖ ਇਸ ਦੇ ਹੁਕਮਨਾਮੇ ਉੱਤੇ ਕਿੰਤੂ-ਪਰੰਤੂ ਨਹੀਂ ਕਰ ਸਕਦਾ। ਇਸ ਸ਼ਾਨਦਾਰ ਇਤਿਹਾਸਕ ਪਰੰਪਰਾ ਨੂੰ ਬਰਕਰਾਰ ਰੱਖਣ ਲਈ ਇਹ ਵੀ ਸੋਚਣ ਦੀ ਲੋੜ ਹੈ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਉਨ੍ਹਾਂ ਹੀ ਮਸਲਿਆਂ ਬਾਰੇ ਆਦੇਸ਼ ਜਾਂ ਹੁਕਮਨਾਮੇ ਜਾਰੀ ਕੀਤੇ ਜਾਇਆ ਕਰਨ ਜਿਨ੍ਹਾਂ ਦਾ ਸੰਬੰਧ ਪੂਰੇ ਖ਼ਾਲਸਾ ਪੰਥ ਨਾਲ ਹੋਵੇ। ਜਿਥੇ ਖ਼ਾਲਸਾ ਪੰਥ ਦਾ ਕੋਈ ਸਿਧਾਂਤ ਜਾਂ ਪਰੰਪਰਾ ਦਾ ਮਸਲਾ ਖੜਾ ਹੋ ਗਿਆ ਹੋਵੇ ਤੇ ਜਾਂ ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਤਿਕਾਰ ਜਾਂ ਸਿੱਖ ਰਹਿਤ ਮਰਿਆਦਾ ਨੂੰ ਕੋਈ ਢਾਹ ਲੱਗ ਰਹੀ ਹੋਵੇ। ਜਦੋਂ ਇਹੋ ਜਿਹੇ ਮਸਲਿਆਂ ਉੱਤੇ ਸ੍ਰੀ ਅਕਾਲ ਤਖ਼ਤ ਸਾਹਿਬ ਦਖ਼ਲ ਦਿੰਦਾ ਹੈ ਜਾਂ ਆਦੇਸ਼ ਜਾਂ ਫਿਰ ਹੁਕਮਨਾਮਾ ਜਾਰੀ ਕਰਦਾ ਹੈ ਤਾਂ ਸਮੁੱਚੇ ਖ਼ਾਲਸਾ ਪੰਥ ਵੱਲੋਂ ਮੰਨਿਆ ਜਾਂਦਾ ਹੈ।

ਇਤਿਹਾਸ ਗਵਾਹ ਹੈ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਉਨ੍ਹਾਂ ਹੁਕਮਨਾਮਿਆਂ ਜਾਂ ਆਦੇਸ਼ਾਂ ਉੱਤੇ ਹੀ ਕਿੰਤੂ-ਪਰੰਤੂ ਹੋਇਆ ਹੈ, ਜਦੋਂ ਕਿਸੇ ਨਿੱਜੀ ਵਿਅਕਤੀ, ਨਿੱਜੀ ਮਸਲੇ ਨੂੰ ਲੈ ਕੇ ਆਦੇਸ਼ ਦਿੱਤਾ ਗਿਆ ਹੈ। ਇਸ ਲਈ ਮੇਰੀ ਰਾਇ ਹੈ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਨਿੱਜੀ ਮਸਲਿਆਂ, ਖਾਸ ਕਰਕੇ ਜਿੱਥੇ ਪੈਸੇ ਜਾਂ ਇਖ਼ਲਾਕੀ ਕਿਰਦਾਰ ਦਾ ਮਸਲਾ ਹੋਵੇ, ਉਥੇ ਦਖ਼ਲ ਨਹੀਂ ਦੇਣਾ ਚਾਹੀਦਾ। ਇਸ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਅਜ਼ਮਤ ਤੇ ਸਰਬਉੱਚਤਾ ਨੂੰ ਢਾਹ ਲੱਗਣ ਦੀ ਸੰਭਾਵਨਾ ਬਣ ਜਾਂਦੀ ਹੈ।

ਜਥੇਦਾਰ ਸਾਹਿਬ ਜੀਓ, ਦਿੱਲੀ ਦੇ ਸਿੱਖ ਹਲਕਿਆਂ ਵਿਚ ਅੱਜ-ਕੱਲ੍ਹ ਤੁਹਾਡੇ ਵੱਲੋਂ ਦਿੱਲੀ ਸਿੱਖੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ੍ਰੀ ਪ੍ਰਹਿਲਾਦ ਸਿੰਘ ਚੰਢੋਕ ਨੂੰ ਇਕ ਕਰੋੜ ਦੱਸ ਲੱਖ ਰੁਪਏ, ੨੦ ਅਗਸਤ ਤੱਕ ਦੇਣ ਦੇ ਦਿੱਤੇ ਗਏ ਆਦੇਸ਼ ਬਾਰੇ ਬਹੁਤ ਜ਼ਿਆਦਾ ਚਰਚਾ ਹੋ ਰਹੀ ਹੈ। ਲੋਕ ਤਰ੍ਹਾਂ-ਤਰ੍ਹਾਂ ਦੀਆਂ ਗੱਲਾਂ ਕਰ ਰਹੇ ਹਨ। ਕਈ ਕਿਸਮ

ਦੀਆਂ ਗੱਲਾਂ ਤੁਹਾਡੇ ਨਿੱਜੀ ਸਹਾਇਕ ਨਾਲ ਜੋੜ ਕੇ ਕੀਤੀਆਂ ਜਾ ਰਹੀਆਂ ਹਨ। ਇਨ੍ਹਾਂ ਨੂੰ ਮੈਂ ਇਥੇ ਦੁਹਰਾਉਣਾ ਨਹੀਂ ਚਾਹੁੰਦਾ।

ਸਿੰਘ ਸਾਹਿਬ ਜੀਓ, ਸ੍ਰੀ ਅਕਾਲ ਤਖ਼ਤ ਸਾਹਿਬ ਜਾਂ ਇਸ ਦੇ ਸਤਿਕਾਰ ਯੋਗ ਜੱਥੇਦਾਰ ਸਾਹਿਬ ਬਾਰੇ ਇਹੋ ਜਿਹੀਆਂ ਗੱਲਾਂ ਸੁਣ ਕੇ ਮੇਰੇ ਮਨ ਨੂੰ ਗਹਿਰੀ ਠੇਸ ਪਹੁੰਚਦੀ ਹੈ। ਇਹ ਐਨ ਸੰਭਵ ਹੈ ਕਿ ਹੋਰ ਵੀ ਬਹੁਤ ਸਾਰੇ ਸਿੱਖਾਂ ਦੇ ਮਨਾਂ ਨੂੰ ਠੇਸ ਪਹੁੰਚੀ ਹੋਵੇਗੀ।

ਇਸ ਲਈ ਮੇਰੀ ਬੇਨਤੀ ਹੈ ਕਿ ਮੇਰੀ ਜਾਚੇ ਇਹ ਨਿਰੋਲ ਇਕ ਪ੍ਰਬੰਧਕੀ ਮਸਲਾ ਹੈ। ਇਸ ਨਾਲ ਸਿੱਖ ਸਿਧਾਂਤ, ਪੰਥਕ ਹਿੱਤ ਜਾਂ ਸਿੱਖਾਂ ਦੀਆਂ ਮਹਾਨ ਸੰਸਥਾਵਾਂ ਵਿਚੋਂ ਕੋਈ ਵੀ ਵਾ-ਬਸਤਾ ਨਹੀਂ ਹੈ। ਅਮਲ ਕਰਾਉਣ ਲਈ ਕੋਈ ਕਾਰਵਾਈ ਨਹੀਂ ਕਰਨੀ ਚਾਹੀਦੀ। ਅੱਗੇ ਤੋਂ ਇਹੋ ਜਿਹੇ ਮਸਲਿਆਂ ਵਿਚ ਦਖ਼ਲ ਤੋਂ ਗੁਰੇਜ਼ ਕਰਨਾ ਚਾਹੀਦਾ ਹੈ।

ਇਕ ਵਾਰੀ ਫਿਰ ਮੈਂ ਇਹ ਸਪੱਸ਼ਟ ਕਰਨਾ ਚਾਹੁੰਦਾ ਹਾਂ ਕਿ ਮੈਂ ਇਕ ਸ਼ਰਧਾਲੂ ਸਿੱਖ ਵਜੋਂ ਬੜੀ ਨਿਮਰਤਾ ਸਹਿਤ ਇਹ ਸੁਝਾਅ ਦੇ ਰਿਹਾ ਹਾਂ। ਇਸ ਪਿੱਛੇ ਕਿਸੇ ਕਿਸਮ ਦੀ ਕੋਈ ਮੰਦਭਾਵਨਾ ਜਾਂ ਫਿਰ ਕਿਸੇ ਕਿਸਮ ਦੀ ਰਾਜਨੀਤੀ ਨਹੀਂ ਹੈ। ਜੇ ਆਪ ਜੀ ਨੂੰ ਇਹ ਭਾਅ ਜਾਵੇ ਤਾਂ ਠੀਕ ਹੈ, ਨਹੀਂ ਤਾਂ ਮੁਆਫ਼ ਕਰ ਦੇਣਾ।

ਸਤਿਕਾਰ ਸਹਿਤ,

ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ<br>ਜਥੇਦਾਰ<br>ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ

(ਹਰਿੰਦਰ ਪਾਲ ਸਿੰਘ ਦਿੱਲੀ)<br>ਮੈਂਬਰ ਸ਼੍ਰੋ: ਗੁ: ਪ੍ਰਬੰਧਕ ਕਮੇਟੀ<br>ਸ੍ਰੀ ਅੰਮ੍ਰਿਤਸਰ

*ਹਰਿੰਦਰ ਪਾਲ ਸਿੰਘ ਵੱਲੋਂ ਅਵਤਾਰ ਸਿੰਘ ਹਿੱਤ ਨੂੰ*
*੧ ਕਰੋੜ ੧੦ ਲੱਖ ਰੁਪਏ ਦੇਣ ਦੇ ਖ਼ਿਲਾਫ਼ ਲਿਖੀ ਚਿੱਠੀ*

ੴ ਸਤਿਗੁਰ ਪ੍ਰਸਾਦਿ॥

॥ਅਕਾਲ ਸਹਾਇ॥ ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ॥

॥ਹਰਿ ਸਚੇ ਤਖਤ ਰਚਾਇਆ॥

ਪ੍ਰਕਾਸ਼ ਅਸਥਾਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ॥ ਪਟਨਾ ਗੁਰੂ ਕਾ ਘਰ ਹੈ।

(ਹੁਕਮਨਾਮਾ ਪਾ: ੯)

# ਤਖ਼ਤ ਸ੍ਰੀ ਹਰਿਮੰਦਰ ਜੀ, ਪਟਨਾ ਸਾਹਿਬ

ਫ਼ੋਨ: 0612-264182, ਮੋਬਾਈਲ : 0612-3317774

ਨੰਬਰ : ਸਪੈਸ਼ਲ  ॥ਹੁਕਮਨਾਮਾ॥  ਮਿਤੀ : ੧-੧੨-੦੪

ਅੱਜ ਮਿਤੀ ੧੭ ਮੱਘਰ, ਨਾਨਕਸ਼ਾਹੀ ਸੰਮਤ ੫੩੬, ੧ ਦਸੰਬਰ ੨੦੦੪ ਦਿਨ ਬੁਧਵਾਰ ਨੂੰ ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ ਜੀ ਵਿਖੇ ਗਿ: ਗੁਰਦਿੱਤ ਸਿੰਘ ਜੀ ਦੀ ਲਿਖੀ ਪੁਸਤਕ ਮੁੰਦਾਵਣੀ 'ਤੇ ਪੂਰਨ ਪਾਬੰਦੀ ਲਾਉਣ ਅਤੇ ਗਿ: ਗੁਰਦਿੱਤ ਸਿੰਘ ਜੀ ਨੂੰ ਪੱਕਾ ਤਨਖ਼ਾਹੀਆ ਘੋਸ਼ਿਤ (ਕਰਾਰ) ਕਰਨ ਲਈ ਪੰਜਾਂ ਸਿੰਘ ਸਾਹਿਬਾਨਾਂ ਦੀ ਇਕੱਤਰਤਾ ਹੋਈ, ਬੜੀ ਗੰਭੀਰਤਾ ਨਾਲ ਵੀਚਾਰ ਕਰ ਕੇ ਹੁਕਮਨਾਮਾ' ਜਾਰੀ ਕੀਤਾ ਗਿਆ।

ਗਿ: ਗੁਰਦਿੱਤ ਸਿੰਘ ਜੀ, ਕੋਠੀ ਨੰ: ੫੬, ਸੈਕਟਰ-੪, ਚੰਡੀਗੜ੍ਹ। ਫ਼ੋਨ ਨੰ: ੦੧੭੨-੨੭੪੦੯੯੧ ਤੁਹਾਡੇ ਵੱਲੋਂ ਲਿਖੀ ੧੪-੯-੨੦੦੪ ਦੀ ਬੇਨਤੀ ਪੱਤਰਕਾ ਤੇ ਵੀਚਾਰ ਕਰ ਕੇ ਤੁਹਾਨੂੰ ੨੦ ਅਕਤੂਬਰ ੨੦੦੪ ਤੱਕ ਦਾ ਸਮਾਂ ਦਿੱਤਾ ਗਿਆ ਸੀ। ਫਿਰ ਤੁਹਾਡੀ ੧੯-੧੦-੨੦੦੪ ਦੀ ਲਿਖੀ ਪੱਤਰਕਾ ਵੀ ਮਿਲੀ। ਤੁਸੀਂ ਕਿਸੇ ਵੀ ਚਿੱਠੀ ਵਿਚ ਕੋਈ ਵੀ ਤਸੱਲੀ ਬਖ਼ਸ਼ ਗੱਲ ਨਹੀਂ ਕੀਤੀ, ਸਗੋਂ ਮਨਮੱਤੀ ਗੱਲਾਂ ਹੀ ਲਿਖੀਆਂ। ਤੁਹਾਡੇ ਪੰਥ ਵਿਰੋਧੀ ਖ਼ਿਆਲਾਂ ਦੀ ਬੋ-ਮਾਰ ਰਹੀ ਹੈ। ਤੁਸੀਂ ਸਾਰੀਆਂ ਗੱਲਾਂ ਜਾਣਦਿਆਂ ਹੋਇਆਂ ਜਾਣ ਬੁੱਝ ਕੇ ਕਿਸੇ ਸਾਜ਼ਿਸ਼ ਅਧੀਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ 'ਤੇ ਸਿੱਧਾ ਹਮਲਾ ਕੀਤਾ ਅਤੇ ਬਿਲਕੁਲ ਝੂਠਾ ਬਕਵਾਸ ਆਪਣੀ ਮੁੰਦਾਵਣੀ ਨਾਮ ਦੀ ਪੁਸਤਕ ਵਿਚ ਕੀਤਾ ਹੈ। ਤੁਹਾਡੇ ਵਰਗੇ ਪੰਥ ਦੋਖੀ ਗੁਰੂ ਕੇ ਮਾਰੇ-ਫਿਟਕਾਰੇ ਦੁਸ਼ਟ ਲੋਕ ਕੱਲ ਇਹ ਕਹਿਣਗੇ ਕਿ ਭੱਟ ਬਾਣੀ ਅਤੇ ਭਗਤ ਬਾਣੀ ਵੀ ਗੁਰਬਾਣੀ ਨਹੀਂ ਹੈ। ਇਕ ਵਾਰ ਐਸਾ ਹਮਲਾ ਕਰਨ ਦੀ ਕੋਸ਼ਿਸ਼ ਕੀਤੀ ਵੀ ਜਾ ਚੁੱਕੀ ਹੈ। ਇਨ੍ਹਾਂ ਸਾਰੀਆਂ ਗੱਲਾਂ ਨੂੰ ਧਿਆਨ ਵਿਚ ਰੱਖਦਿਆਂ ਹੋਇਆਂ ਪੰਜ ਸਿੰਘ ਸਾਹਿਬਾਨਾਂ ਵੱਲੋਂ ਬੜੀ ਗੰਭੀਰਤਾ ਨਾਲ ਵੀਚਾਰ ਕਰ ਕੇ, ਤੁਹਾਨੂੰ ਪੱਕਾ ਤਨਖ਼ਾਹੀਆ ਘੋਸ਼ਿਤ ਕੀਤਾ ਜਾਂਦਾ ਹੈ। ਮੋਹਨ ਸਿੰਘ ਗਾਰਡ ਨੂੰ ਵੀ ਤਨਖਾਹੀਆ ਘੋਸ਼ਿਤ ਕੀਤਾ ਜਾਂਦਾ ਹੈ। ਸਿੰਘ ਸਾਹਿਬ ਗਿ: ਜੋਗਿੰਦਰ ਸਿੰਘ ਜੀ ਨੂੰ ਆਪਣਾ ਪੱਖ ਸਪੱਸ਼ਟ ਕਰਨ

ਲਈ ੧੦ ਦਸੰਬਰ ੨੦੦੪ ਤੱਕ ਦਾ ਸਮਾਂ ਦਿੱਤਾ ਜਾਂਦਾ ਹੈ। ਇਹ ਇਹਨਾਂ ਦੀ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਜਥੇਦਾਰ ਦੀ ਪਦਵੀ ਦਾ ਪੂਰਨ ਸਤਿਕਾਰ ਕਰਦਿਆਂ ਹੋਇਆਂ ਕੀਤਾ ਜਾਂਦਾ ਹੈ। ਜਦੋਂ ਇਹ ਗੁਪਤ ਤਰੀਕੇ ਨਾਲ ਗਿ: ਗੁਰਦਿੱਤ ਸਿੰਘ ਸਾਜ਼ਿਸ਼ ਕਰ ਰਿਹਾ ਸੀ, ਸਿੰਘ ਸਾਹਿਬ ਵੇਦਾਂਤੀ ਜੀ ਉਦੋਂ ਜਥੇਦਾਰ ਨਹੀਂ ਸਨ। ਗਿ: ਗੁਰਦਿੱਤ ਸਿੰਘ ਜੀ ਨੇ ਇਨ੍ਹਾਂ ਦੇ ਪੂਰਨ ਸਹਿਯੋਗ ਦੀ ਗੱਲ ਕੀਤੀ ਹੈ, ਜਦੋਂ ਕਿ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ, ਸ੍ਰੀ ਅਕਾਲ ਤਖ਼ਤ ਸਾਹਿਬ ਜੀ ਸਹਿਤ, ਪੰਜ ਤਖ਼ਤਾਂ 'ਤੇ ਅਤੇ ਸਾਰੇ ਇਤਿਹਾਸਕ ਗੁਰਧਾਮਾਂ, ਸਿੰਘ ਸਭਾ ਗੁਰਦੁਆਰਿਆਂ, ਟਕਸਾਲ, ਸੰਪ੍ਰਦਾਵਾਂ, ਸਾਰੇ ਸੰਸਾਰ ਅੰਦਰ ਰਾਗਮਾਲਾ ਪੜ੍ਹੀ ਜਾਂਦੀ ਹੈ। ਜਿਹੜਾ ਵੀ ਮਨ-ਮਤੀਆ, ਖ਼ਾਲਸਾ ਪੰਥ ਦਾ ਦੋਖੀ ਇਹ ਕਹਿੰਦਾ ਹੈ ਕਿ ਰਾਗਮਾਲਾ ਸਹਿਤ ਅਠਾਰਹ ਦਸ-ਬੀਸ, ਤੱਕ ਗੁਰਬਾਣੀ ਨਹੀਂ, ਉਹ ਗੁਰੂ ਦਾ ਫਿਟਕਾਰਿਆ ਹੋਇਆ ਹੈ।

ਗਿ: ਗੁਰਦਿੱਤ ਸਿੰਘ ਜੀ ਨਾਲ ਅਤੇ ਇਸ ਦੇ ਸਾਰੇ ਪਰਿਵਾਰ ਨਾਲ ਸਾਰੇ ਸੰਸਾਰ ਦੀਆਂ ਸਿੱਖ ਸੰਗਤਾਂ ਕਿਸੇ ਤਰ੍ਹਾਂ ਦਾ ਮਿਲਵਰਤਨ, ਰੋਟੀ-ਬੇਟੀ, ਬੋਲ-ਚਾਲ ਦੀ ਸਾਂਝ ਨਾ ਕਰਨ। ਇਸ ਨੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਉਪਰ ਬਹੁਤ ਭਾਰੀ ਹਮਲਾ ਹੀ ਨਹੀਂ ਕੀਤਾ, ਘੋਰ ਅਪਮਾਨ ਵੀ ਕੀਤਾ ਹੈ। ਇਸ ਦੀ ਲਿਖੀ ਪੁਸਤਕ ਮੂੰਦਾਵਣੀ ਉਪਰ ਪੂਰਨ ਪਾਬੰਦੀ ਲਾਈ ਜਾਂਦੀ ਹੈ।

ਪੰਜ ਸਿੰਘ ਸਾਹਿਬ, ਤਖ਼ਤ ਸ੍ਰੀ ਹਰਿਮੰਦਰ ਜੀ, ਪਟਨਾ ਸਾਹਿਬ

| | | |
|---|---|---|
| -/ਸਹੀ | -/ਸਹੀ | -/ਸਹੀ |
| ਇਕਬਾਲ ਸਿੰਘ | ਰਾਜਿੰਦਰ ਸਿੰਘ | ਬਲਦੇਵ ਸਿੰਘ |
| ਜਥੇਦਾਰ | ਹੈੱਡ ਗ੍ਰੰਥੀ | ਸੀ: ਮੀਤ ਗ੍ਰੰਥੀ |
| -/ਸਹੀ | | -/ਸਹੀ |
| ਦਲੀਪ ਸਿੰਘ | | ਨਿਹਾਲ ਸਿੰਘ |
| ਗ੍ਰੰਥੀ | | ਗ੍ਰੰਥੀ |

*(ਜਥੇਦਾਰ) ਇਕਬਾਲ ਸਿੰਘ ਵੱਲੋਂ ਗਿਆਨੀ ਗੁਰਦਿੱਤ ਸਿੰਘ ਦੇ ਖ਼ਿਲਾਫ਼ ਅਖੌਤੀ ਹੁਕਮਨਾਮਾ*

(੧੦੮)

## (ਜਥੇਦਾਰ) ਇਕਬਾਲ ਸਿੰਘ ਵੱਲੋਂ (ਗਿਆਨੀ) ਜੋਗਿੰਦਰ ਸਿੰਘ (ਵੇਦਾਂਤੀ) ਦੇ ਖ਼ਿਲਾਫ਼ ਅਖੌਤੀ ਹੁਕਮਨਾਮਾ

ੴ ਸਤਿਗੁਰੂ ਪ੍ਰਸਾਦਿ॥

॥ ਅਕਾਲ ਸਹਾਇ॥ ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ॥

॥ ਹਰਿ ਸਚੇ ਤਖਤ ਰਚਾਇਆ॥

ਪ੍ਰਕਾਸ਼ ਅਸਥਾਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ॥ ਪਟਨਾ ਗੁਰੂ ਕਾ ਘਰ ਹੈ।

(ਹੁਕਮਨਾਮਾ ਪਾ: ੯)

# ਤਖ਼ਤ ਸ੍ਰੀ ਹਰਿਮੰਦਰ ਜੀ, ਪਟਨਾ ਸਾਹਿਬ

ਫ਼ੋਨ: 0612-264182, ਮੋਬਾਈਲ : 0612-3317774

ਨੰਬਰ : ਸਪੈਸ਼ਲ ॥ ਹੁਕਮਨਾਮਾ॥ ਮਿਤੀ : ੧੦-੧੨-੦੪

ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਜੀ,

ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥

ਅੱਜ ਮਿਤੀ ੨੬ ਮੱਘਰ ਸੰਮਤ ਨਾਨਕਸ਼ਾਹੀ ੫੩੬, ੧੦ ਦਸੰਬਰ ੨੦੦੪ ਨੂੰ ਅੰਮ੍ਰਿਤ ਵੇਲੇ ਤਖ਼ਤ ਸ੍ਰੀ ਹਰਿਮੰਦਰ ਸਾਹਿਬ ਜੀ ਪਟਨਾ ਸਾਹਿਬ ਜੀ ਵਿਖੇ ਪੰਜ ਪਿਆਰੇ ਸਿੰਘ ਸਾਹਿਬਾਨ ਦੀ ਇਕੱਤਰਤਾ ਹੋਈ, ਜਿਸ ਵਿਚ ਤੁਹਾਡੇ 'ਮੁੰਦਾਵਣੀ' ਪੁਸਤਕ ਅਤੇ ਰਾਗਮਾਲਾ ਬਾਰੇ ਸਪੱਸ਼ਟਕਰਨ ਅਤੇ ਤੁਹਾਡੇ ੮ ਦਸੰਬਰ ੨੦੦੪ ਦੀ ਮੀਟਿੰਗ ਵਿਚ ਕੀਤੇ ਫ਼ੈਸਲੇ 'ਤੇ ਗੰਭੀਰਤਾ ਨਾਲ ਵਿਚਾਰ ਕੀਤੀ ਗਈ :

੧. ਤੁਸੀਂ ਇਹ ਗੱਲ ਸਪੱਸ਼ਟ ਕਹੀ ਹੈ ਕਿ 'ਮੈਂ ਉਥੋਂ ਦੇ ਪੰਜ ਪਿਆਰਿਆਂ ਨੂੰ ਕੋਈ ਸਪੱਸ਼ਟੀਕਰਨ ਨਹੀਂ ਦੇਣਾ, ਕੀ ਤੁਸੀਂ ਇਹ ਪੰਚ ਪ੍ਰਧਾਨੀ ਦਸਮੇਸ਼ ਪਿਤਾ ਜੀ ਦੀ ਪੰਥਕ ਗੁਰ-ਮਰਿਆਦਾ ਦਾ ਅਪਮਾਨ ਨਹੀਂ ਕੀਤਾ ? ਜਦੋਂ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਚਮਕੌਰ ਦੀ ਗੜ੍ਹੀ ਵਿਚ ਪੰਜਾਂ ਸਿੰਘਾਂ ਦਾ ਗੁਰਮਤਾ ਮੰਨ ਕੇ ਗੜ੍ਹੀ ਛੱਡ ਕੇ ਚਲੇ ਗਏ ਸਨ ?

ਨਾਰਾਇਣੇ ਪਿੰਡ ਦਾਦੂ ਦੀ ਸਮਾਧ 'ਤੇ ਕੇਵਲ ਤੀਰ ਝੁਕਾ ਕੇ ਨਮਸਕਾਰ ਕਰਨ 'ਤੇ ਪੰਜਾਂ ਸਿੰਘਾਂ ਵੱਲੋਂ ਲਾਈ ਤਨਖ਼ਾਹ ਵੀ (ਗੁਰੂ ਜੀ ਨੇ) ਪ੍ਰਵਾਨ ਕੀਤੀ ਸੀ। ਹੋਰ ਵੀ ਇਤਿਹਾਸਕ ਹਵਾਲੇ ਹਨ।

ਤੁਸੀਂ ਕਿਹੜੀ ਅਤੇ ਕਿਸ ਦੀ ਬਣਾਈ ਪੰਥਕ ਮਰਿਆਦਾ ਅਨੁਸਾਰ ਪੰਜਾਂ ਪਿਆਰਿਆਂ ਦਾ ਹੁਕਮ ਰੱਦ ਕਰਨ ਦੀ ਗੱਲ ਕੀਤੀ ਹੈ ? *ਇਹ ਤੁਸੀਂ ਪੰਥਕ ਮਰਿਆਦਾ ਦੀ ਘੋਰ ਉਲੰਘਣਾ ਹੀ ਨਹੀਂ ਕੀਤੀ, ਅਪਮਾਨ ਵੀ ਕੀਤਾ ਹੈ।* ਪਹਿਲਾਂ ਐਸਾ ਕਦੀ ਨਹੀਂ ਹੋਇਆ ਸੀ। ਕਾਨੂੰਨੀ ਤੌਰ 'ਤੇ ਰਾਸ਼ਟਰਪਤੀ ਵੀ ਅਦਾਲਤ ਦਾ ਹੁਕਮ ਰੱਦ ਨਹੀਂ ਕਰ ਸਕਦਾ, ਉਸ ਨੂੰ ਦੁਬਾਰਾ ਵਿਚਾਰ ਵਾਸਤੇ ਤਾਂ ਭੇਜ ਦਿੰਦਾ ਹੈ। *ਕੀ ਤੁਸੀਂ ਆਪਣੇ ਆਪ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਉੱਪਰ ਸੁਪਰੀਮ ਸਮਝਦੇ ਹੋ ?* ਕੀ ਪਟਨਾ ਸਾਹਿਬ ਤੇ ਹਜ਼ੂਰ ਸਾਹਿਬ ਖ਼ਾਲਸਾ ਪੰਥ ਦੇ ਤਖ਼ਤ ਨਹੀਂ ਹਨ ? ਕੀ ਇਨ੍ਹਾਂ ਤਖ਼ਤਾਂ ਤੋਂ ਪੰਥਕ ਫ਼ੈਸਲੇ ਨਹੀਂ ਹੁੰਦੇ ਰਹੇ ਹਨ ? ਇਹ ਪੰਥ ਦੇ ਮਹਾਨ ਤਖ਼ਤ ਹਨ ਤੇ ਪੰਥਕ ਫ਼ੈਸਲੇ ਕਰਨ ਦਾ ਵੀ ਇਥੇ ਪੂਰਾ ਅਧਿਕਾਰ ਹੈ। ਪੰਜਾਂ ਤਖ਼ਤਾਂ ਦੇ ਸੁਪਰੀਮ ਮਾਲਕ ਤਾਂ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ '੧ਓ' ਤੋਂ 'ਅਠਾਰਹ ਦਸ ਬੀਸ' ਤੱਕ ਸੰਪੂਰਨ ਗੁਰਬਾਣੀ, ਗੁਰਤਾ ਤਖ਼ਤ 'ਤੇ ਬਿਰਾਜਮਾਨ ਹਨ।

੨. ਤੁਸੀਂ ੧੯ ਨਵੰਬਰ ੨੦੦੩ ਹੁਕਮਨਾਮੇ ਦੀ ਗੱਲ ਕੀਤੀ ਹੈ। ਤਖ਼ਤ ਸ੍ਰੀ ਹਜ਼ੂਰ ਸਾਹਿਬ ਜੀ ਦੇ ਮੀਤ ਜਥੇਦਾਰ ਗਿਆਨੀ ਰਤਨ ਸਿੰਘ ਜੀ ਨੇ ਉਦੋਂ ਹੀ ਪੂਰਾ ਵਿਰੋਧ ਕੀਤਾ ਸੀ ਕਿ 'ਸਾਡੇ ਓਥੇ ਪੰਥਕ ਫ਼ੈਸਲੇ ਹੁੰਦੇ ਰਹੇ ਹਨ ਤੇ ਸਦਾ ਹੁੰਦੇ ਰਹਣਿਗੇ। ਅਸੀਂ ਇਸ ਗੱਲ ਨਾਲ ਬਿਲਕੁਲ ਸਹਿਮਤ ਨਹੀਂ ਹਾਂ।' *ਫਿਰ ਉਨ੍ਹਾਂ ਦੇ ਦਸਤਖ਼ਤ 'ਹੁਕਮਨਾਮੇ' ਵਾਲੇ ਰਜਿਸਟਰ 'ਤੇ ਕਿਵੇਂ ਹੋ ਗਏ ?* ਇਹ ਕੀ ਕਰਾਮਾਤ ਹੈ ? ਜਦੋਂ ਅਗਲੀ ਮੀਟਿੰਗ ਵਿਚ ਉਨ੍ਹਾਂ ਨੂੰ ਪਤਾ ਲੱਗਿਆ ਤਾਂ ਉਸ ਤੋਂ ਬਾਅਦ ਉਨ੍ਹਾਂ ਮੀਟਿੰਗ ਵਿਚ ਆਉਣਾ ਹੀ ਬੰਦ ਕਰ ਦਿੱਤਾ। ਕੀ ਤੁਸੀਂ ਕਦੀ ਉਨ੍ਹਾਂ ਨੂੰ ਪੁੱਛਿਆ ਕਿ ਉਹ ਹੁਣ ਮੀਟਿੰਗ ਵਿਚ ਕਿਉਂ ਨਹੀਂ ਆਉਂਦੇ ? ਹੁਣ ਤੁਹਾਨੂੰ (ਉਨ੍ਹਾਂ ਦੀ) ਕੀ ਲੋੜ ਸੀ, ਤੁਸੀਂ ਤਾਂ ਆਪਣਾ ਮੋਰਚਾ ਫ਼ਤਹਿ ਕਰ ਲਿਆ ਸਮਝਿਆ। ਫਿਰ ਤੁਸੀਂ ਹੀ ਉਸ ਹੁਕਮਨਾਮੇ ਨੂੰ ਪੂਰੀ ਤਰ੍ਹਾਂ ਰੱਦ ਕਰ ਦਿੱਤਾ।

ਜਦੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਸਨ, ਤੁਸੀਂ ਹੁਕਮਨਾਮਾ ਜਾਰੀ ਕੀਤਾ ਸੀ ਕਿ ਕੋਈ ਵੀ ਮੈਂਬਰ ਚੋਣ ਜਿੱਤਣ ਲਈ ਸ਼ਰਾਬ ਆਦਿ ਨਸ਼ਿਆਂ ਦੀ ਵਰਤੋਂ ਨਾ ਕਰੇ...। ਉਦੋਂ ਤੁਸੀਂ ਸਾਨੂੰ ਪੁੱਛਿਆ ਤੱਕ ਨਹੀਂ। ਇਕ ਪਾਸੇ ਕਹਿੰਦੇ ਹੋ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪੰਥ ਦੀ ਹੈ, ਤਾਂ ਕੀ ਇਹ ਫ਼ੈਸਲਾ ਪੰਥਕ ਨਹੀਂ ਸੀ ? ਜਦੋਂ ਮੈਨੂੰ ਪਤਾ ਲੱਗਿਆ ਤਾਂ ਮਨ ਬੜਾ ਹੀ ਦੁਖੀ ਹੋਇਆ ਕਿ ਕਿਸ ਤਰ੍ਹਾਂ ਤੁਸੀਂ ਪੰਥਕ ਹਿਤਾਂ ਦਾ ਵਾਸਤਾ ਪਾ ਕੇ ਦਸਤਖ਼ਤ ਕਰਵਾ ਲਏ। ਜਦੋਂ ਇਥੇ ਸਾਜ਼ਿਸ਼, ਚਾਲਬਾਜ਼ੀ ਪੂਰੀ ਤਰ੍ਹਾਂ ਵਰਤੀ ਜਾਂਦੀ ਹੋਵੇ ਅਤੇ ਪੂਰੇ ਪੱਖਪਾਤੀ ਢੰਗ ਨਾਲ ਫ਼ੈਸਲੇ ਕੀਤੇ ਜਾਂਦੇ ਹੋਣ ਤੇ ਤਨਖ਼ਾਹ ਲਾਈ ਜਾਂਦੀ ਹੋਵੇ ਤਾਂ ਤੁਹਾਡੇ ਵਰਗੇ ਸਿੰਘ ਸਾਹਿਬ ਜਥੇਦਾਰਾਂ ਤੋਂ ਕੀ ਆਸ ਕੀਤੀ ਜਾ

---

ਨੋਟ : ਇਸ ਅਖੌਤੀ ਹੁਕਮਨਾਮੇ ਵਿਚ ਇਟੈਲਿਕ ਲਫ਼ਜ਼ ਮੇਰੇ ਕੀਤੇ ਹਨ, ਇਕਬਾਲ ਸਿੰਘ ਨੇ ਨਹੀਂ।

ਸਕਦੀ ਹੈ ? ਕੀ ਐਸੀਆਂ ਗੱਲਾਂ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਸਰਵ-ਉੱਚਤਾ ਨੂੰ ਕਾਇਮ ਰੱਖਿਆ ਜਾ ਸਕਦਾ ਹੈ ?

ਸਾਡੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਕੋਈ ਮਨੁੱਖ ਅਪਮਾਨ ਕਰੇ, ਕੋਰਾ ਝੂਠ ਬੋਲ ਲਿਖ ਕੇ ਪੂਰੀ ਤਰ੍ਹਾਂ ਨਾਲ ਝੂਠੇ ਹਵਾਲੇ ਦੇ ਕੇ ਗੁਰਬਾਣੀ ਬਾਰੇ ਸਾਜ਼ਿਸ਼ ਅਧੀਨ ਸ਼ੰਕੇ ਪੈਦਾ ਕਰੇ, ਪੂਰੀ ਕੌਮ ਨੂੰ ਗੁਮਰਾਹ ਕਰੇ, ਤੁਸੀਂ ਉਸ ਬਾਰੇ ਕੋਈ ਵੀ ਗੱਲ ਸੁਣਨ ਲਈ ਤਿਆਰ ਨਹੀਂ। ੬ ਮਹੀਨੇ ਬਾਅਦ ਵੀ ਜਦੋਂ ਕੋਈ ਰਸਤਾ ਨਾ ਦਿਖਾਈ ਦਿੱਤਾ ਤੇ ਇਹ ਝੂਠ ਦਾ ਪ੍ਰਚਾਰ ਪੂਰੇ ਜ਼ੋਰ ਨਾਲ ਵੱਧ ਰਿਹਾ ਸੀ, ਜੋ ਕਿ ਕੋਈ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਿੱਖ ਬਰਦਾਸ਼ਤ ਨਹੀਂ ਸੀ ਕਰ ਸਕਦਾ (ਤੁਸੀਂ ਤਾਂ ਪਤਾ ਨਹੀਂ ਕੀ ਹੋ, ਕਿਸ ਮਿੱਟੀ ਦੇ ਬਣੇ ਹੋ। ਤੁਹਾਡੇ 'ਤੇ ਕੋਈ ਵੀ ਅਸਰ ਨਹੀਂ ਸੀ ਹੋ ਰਿਹਾ। ਇਸ ਦਾ ਕਾਰਨ ਕੀ ਸੀ, ਇਹ ਤਾਂ ਤੁਸੀਂ ਹੀ ਦਸ ਸਕਦੇ ਹੋ) ਹੁਣ ਜਦੋਂ ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ ਤੋਂ ਪੰਜ ਸਿੰਘ ਸਾਹਿਬਾਨ ਨੇ ਗੁਰੂ ਪੰਥ ਦੇ ਦੋਖੀ ਗਿਆਨੀ ਗੁਰਦਿੱਤ ਸਿੰਘ ਨੂੰ ਪੱਕਾ ਤਨਖ਼ਾਹੀਆ ਘੋਸ਼ਿਤ ਕਰ ਦਿੱਤਾ ਤਾਂ ਤੁਸੀਂ ਫਿਰ ਵੀ ਉਸ ਦੇ ਹੀ ਪੱਖ ਵਿਚ ਖੜੇ ਹੋ ਗਏ ਤੇ ਉਸ ਨੇ ਵੀ ਤੁਹਾਡਾ ਪੱਖ ਪੂਰਦਿਆਂ ਪਤਾ ਨਹੀਂ ਕਿਵੇਂ ਤੇ ਕਿਉਂ ਇਹ ਕਹਿ ਦਿੱਤਾ ਕਿ 'ਤੁਹਾਡਾ ਕੋਈ ਸਹਿਯੋਗ ਨਹੀਂ ਸੀ, ਮੈਂ ਗ਼ਲਤੀ ਨਾਲ ਤੁਹਾਡਾ ਨਾਮ ਲਿਖ ਦਿੱਤਾ।' ਜਿਹੜਾ ਬੰਦਾ ਇਕ ਮੌਜੂਦਾ ਜਥੇਦਾਰ ਦਾ ਨਾਮ ਗ਼ਲਤੀ ਨਾਲ ਦੇ ਸਕਦਾ ਹੈ ਤਾਂ ਫਿਰ ਸੋਚਣ ਵਾਲੀ ਗੱਲ ਹੈ ਕਿ ਇਸ ਦੀ ਕਿਤਾਬ ਕਿਤਨੀ ਗ਼ਲਤ ਹੈ। ਹੁਣ ਤੱਕ ਇਹ ਕਿਉਂ ਨਹੀਂ ਬੋਲਿਆ ?

੩. ਜਦੋਂ ੮ ਦਸੰਬਰ ਦੀ ਮੀਟਿੰਗ ਵਿਚ ਸਾਡੀ ਸਹਿਮਤੀ ਹੀ ਨਹੀਂ ਸੀ ਤਾਂ ਤੁਸੀਂ ਕਿਸ ਮਰਿਆਦਾ ਅਨੁਸਾਰ ਇਹ ਫ਼ੈਸਲਾ ਲਿਆ ਅਤੇ ਬਿਨਾਂ ਸੋਚੇ ਸਮਝੇ ਬਿਆਨਬਾਜ਼ੀ ਕਰ ਦਿੱਤੀ ? ਜਦੋਂ ਮੈਂ ਕਿਹਾ ਕਿ ਸਾਨੂੰ ਪੁੱਛ ਕੇ ਵਿਚਾਰ ਕਰ ਕੇ ਮੀਟਿੰਗ ਰੱਖਣੀ ਸੀ ਤਾਂ ਤੁਸੀਂ ਕਿਹਾ ਕਿ 'ਸਾਡੀ ਇਸ ਤੋਂ ਬਿਨਾਂ ਹੋਰ ਕੋਈ ਵੀ ਤਾਰੀਖ਼ ਖ਼ਾਲੀ ਨਹੀਂ ਹੈ, ਸਾਡੇ ਪ੍ਰੋਗਰਾਮ ਬੁਕ ਹਨ। ਤੁਹਾਡੇ ਤੋਂ ਬਿਨਾਂ ਵੀ ਮੀਟਿੰਗ ਹੋ ਜਾਵੇਗੀ।' ਕੀ ਇਹ ਦਸਤਖ਼ਤ ਕਰਾ ਕੇ ਜਾਲਸਾਜ਼ੀ ਕਰਨ ਵਾਲ[...] ਗੱਲ ਜ਼ਾਹਿਰ ਨਹੀਂ ਹੋ ਰਹੀ ਹੈ ? ਕੀ ਇਹ ਧੱਕੇਸ਼ਾਹੀ, ਮਨਮਾਨੀ ਨਹੀਂ ਹੈ ? ਸਿ[...] ਸੰਗਤਾਂ ਹੁਣ ਪੂਰੀ ਤਰ੍ਹਾਂ ਨਾਲ ਸੁਚੇਤ ਹਨ ਤੇ ਹਰ ਗੱਲ ਨੂੰ ਚੰਗੀ ਤਰ੍ਹਾਂ ਨ[...] ਸਮਝਦੀਆਂ ਹਨ। ਸਾਡਾ ਕੋਈ ਤੁਹਾਡੇ ਨਾਲ ਜ਼ਾਤੀ ਮਤਭੇਦ ਨਹੀਂ ਹੈ। ਇ[...] ਸਿੱਖ ਸਿਧਾਂਤਾਂ ਦੀ ਵਿਚਾਰ ਹੈ। ਜਦੋਂ ਦੋ ਤਖ਼ਤਾਂ ਦੀ ਸਹਿਮਤੀ ਨਹੀਂ ਸ[...] ਤੁਸੀਂ ਪੰਥਕ ਫ਼ੈਸਲਾ ਕਿਵੇਂ ਕਰ ਸਕਦੇ ਹੋ ? ਸਾਡੇ ਨਾਲ ਵਿਚਾਰ ਕੀਤੇ[...] ਮੀਟਿੰਗ ਰੱਖਣੀ ਹੀ ਗ਼ਲਤ ਹੈ।

ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (੧ੴ ਤੋਂ 'ਅਠਾਰਹ ਦਸ ਬੀ[...] ਉੱਪਰ ਕਿਸੇ ਵੀ ਮਨੁੱਖ ਨੂੰ ਕਿਸੇ ਤਰ੍ਹਾਂ ਦਾ ਵੀ ਕਿੰਤੂ ਪਰੰਤੂ ਕਰਨ ਦਾ[...]



ਾਰ ਦੇ

੧੯੯

ਗੁਰੂ ਪੰਥ ਖ਼ਾਲਸੇ ਕੇ ਹੁਕਮ

ਸੰਗਤਾਂ ਇਹ ਪੁੱਛਦੀਆਂ ਹਨ ਕਿ ਤੁਸੀਂ ਜੇ ਕਰ ਕੁਰਸੀਆਂ ਉਪਰ ਬੈਠ ਕੇ ਲੰਗਰ ਛਕਣ ਦਿਓਗੇ ਤਾਂ ਅਸੀਂ ਵਿਆਹ ਬੁੱਕ ਕਰਵਾਵਾਂਗੇ। ਸੰਗਤਾਂ ਇਹ ਵੀ ਕਹਿੰਦੀਆਂ ਹਨ ਕਿ ਜੇ ਕਰ ਇਜਾਜ਼ਤ ਨਾ ਦਿੱਤੀ ਤਾਂ ਸਾਨੂੰ ਵਿਆਹ ਕਿਸੇ ਹੋਟਲ ਜਾਂ ਹਾਲ ਵਿਚ ਕਰਨ ਲਈ ਮਜਬੂਰ ਹੋਣਾ ਪਵੇਗਾ। ਸਿੰਘ ਸਾਹਿਬ, ਤੁਸੀਂ ਆਪ ਹੀ ਦੱਸੋ ਕਿ ਫਿਰ ਆਪ ਵੱਲੋਂ ਜਾਰੀ ਕੀਤੇ ਗਏ ਉਸ ਹੁਕਮਨਾਮੇ ਦਾ ਕੀ ਬਣੇਗਾ, ਜਿਸ ਵਿਚ ਆਪ ਨੇ ਹੋਟਲਾਂ ਅਤੇ ਹਾਲਾਂ ਵਿਚ ਵਿਆਹ ਕਰਨ 'ਤੇ ਪਾਬੰਦੀ ਲਾਈ ਹੈ ? ਜੇ ਕਰ ਲੰਗਰ ਦਾ ਪ੍ਰਬੰਧ ਗੁਰਦੁਆਰੇ ਤੋਂ ਬਗ਼ੈਰ ਬਾਹਰ ਹੋਟਲਾਂ ਵਿਚ ਕੀਤਾ ਜਾਵੇ ਤਾਂ ਖ਼ਰਚਾ ਦੁਗਣਾ-ਤ੍ਰਿਗਣਾ ਹੋ ਜਾਂਦਾ ਹੈ ਅਤੇ ਉਸ ਵਿਚ ਸ਼ਰਾਬ ਅਤੇ ਹੋਰ ਕਈ ਪ੍ਰਕਾਰ ਦੀਆਂ ਕੁਰੀਤੀਆਂ ਹੋਣ ਦਾ ਡਰ ਵੀ ਹੈ।

੩. ਆਪ ਜੀ ਨੂੰ ਇਸ ਗੱਲ ਦਾ ਪਤਾ ਹੀ ਹੈ ਕਿ ਇਨ੍ਹਾਂ ਦੇਸ਼ਾਂ ਵਿਚ ਇਸਾਈਅਤ ਦਾ ਬਹੁਤ ਜ਼ੋਰ ਹੈ। ਜਿਵੇਂ ਜਿਵੇਂ ਬਾਹਰਲੇ ਦੇਸ਼ਾਂ ਵਿਚ ਸਿੱਖਾਂ ਦੀ ਗਿਣਤੀ ਵੱਧ ਰਹੀ ਹੈ, ਇਸਾਈ ਮਿਸ਼ਨਰੀ ਇਸ ਗੱਲ ਦਾ ਜ਼ੋਰ ਲਾ ਰਹੇ ਹਨ ਕਿ ਇਨ੍ਹਾਂ ਲੋਕਾਂ ਨੂੰ ਆਪਣੇ ਧਰਮ ਵਿਚ ਸ਼ਾਮਿਲ ਕੀਤਾ ਜਾਵੇ। ਆਪ ਇਹ ਗੱਲ ਭਲੀ ਭਾਂਤ ਜਾਣਦੇ ਹੋ ਕਿ ਇਹ ਇਸਾਈ ਮਿਸ਼ਨਰੀ ਇਸ ਢੰਗ ਨਾਲ ਪ੍ਰਚਾਰ ਕਰਦੇ ਹਨ ਕਿ ਜਿਹੜਾ ਜੀਸਸ ਉਪਰ ਵਿਸ਼ਵਾਸ ਨਹੀਂ ਕਰਦਾ, ਉਹ ਨਰਕਾਂ ਵਿਚ ਜਾਵੇਗਾ। ਆਪ ਨੂੰ ਪੜ੍ਹ ਕੇ ਹੈਰਾਨੀ ਹੋਵੇਗੀ ਕਿ ਵੈਨਕੂਵਰ ਅਤੇ ਸਰੀ ਵਿਚ ੮ ਪੰਜਾਬੀ ਚਰਚ ਚੱਲ ਰਹੇ ਹਨ, ਜਿਨ੍ਹਾਂ ਵਿਚ ਉਨ੍ਹਾਂ ਨੇ ਪੰਜਾਬੀ ਬੋਲਦੇ ਮਿਸ਼ਨਰੀ ਰੱਖੇ ਹੋਏ ਹਨ। ਜਦੋਂ ਤੋਂ ਲੰਗਰ ਦੀ ਮਰਿਆਦਾ ਬਾਰੇ ਵਾਦ-ਵਿਵਾਦ ਚੱਲਿਆ ਹੈ, ਉਨ੍ਹਾਂ ਨੇ ਆਪਣੇ ਚਰਚਾਂ ਵਿਚ ਲੰਗਰ ਛਕਾਉਣਾ ਵੀ ਸ਼ੁਰੂ ਕਰ ਦਿੱਤਾ ਹੈ। ਉਥੇ ਲੰਗਰ ਕੁਰਸੀਆਂ 'ਤੇ ਛਕਿਆ ਜਾਂਦਾ ਹੋਣ ਕਰਕੇ ਕਾਫ਼ੀ ਸਿੱਖ ਉਥੇ ਜਾਣ ਲੱਗ ਪਏ ਹਨ। ਇਸ ਦਾ ਅਸਰ ਸਾਡੀ ਆਉਣ ਵਾਲੀ ਪੀੜ੍ਹੀ ਉਪਰ ਬੁਰੀ ਤਰ੍ਹਾਂ ਪੈਣਾ ਸ਼ੁਰੂ ਹੋ ਗਿਆ ਹੈ। ਜਦੋਂ ਤੋਂ ਸਰੀ ਗੁਰਦੁਆਰੇ ਵਿਚ ਲੜਾਈ ਹੋਈ ਹੈ, ਉਦੋਂ ਤੋਂ ਸਿੱਖ ਨੌਜਵਾਨ ਜੋ ਕਿ ਇੱਥੋਂ ਦੇ ਜੰਮਪਲ ਹਨ, ਉਨ੍ਹਾਂ ਨੇ ਗੁਰਦਆਰੇ ਆਉਣ ਤੋਂ ਕੰਨੀ ਕਤਰਾਉਣੀ ਸ਼ੁਰੂ ਕਰ ਦਿੱਤੀ ਹੈ ਅਤੇ ਉਹ ਇਸਾਈ ਮਿਸ਼ਨਰੀਆਂ ਦੇ ਪ੍ਰਭਾਵ ਥੱਲੇ ਆਉਣੇ ਸ਼ੁਰੂ ਹੋ ਗਏ ਹਨ। ਆਉਣ ਵਾਲੇ ਸਮੇਂ ਵਿਚ ਸਿੱਖਾਂ ਲਈ ਆਪਣੇ ਬੱਚਿਆਂ ਨੂੰ ਆਪਣੇ ਧਰਮ ਵਿਚ ਰੱਖਣਾ ਇਕ ਚੈਲਿੰਜ ਬਣਦਾ ਜਾ ਰਿਹਾ ਹੈ।

੪. ਇਨ੍ਹਾਂ ਦੇਸ਼ਾਂ ਵਿਚ ਵਿੱਦਿਆ ਦਾ ਜ਼ੋਰ ਹੋਣ ਕਰ ਕੇ ਗੱਲ ਨੂੰ ਬੜੇ ਧਿਆਨ ਨਾਲ ਸਮਝਿਆ ਜਾਂਦਾ ਹੈ। ਜਦੋਂ ਤੋਂ ਹੁਕਮਨਾਮਾ ਜਾਰੀ ਹੋਇਆ ਹੈ, ਉਦੋਂ ਤੋਂ ਗ਼ੈਰ-ਸਿੱਖ ਅਤੇ ਖ਼ਾਸ ਕਰਕੇ ਸਾਡੇ ਬੱਚੇ ਸਾਨੂੰ ਪੁੱਛਦੇ ਹਨ ਕਿ ਕੀ 'ਸਿੱਖ ਰਹਿਤ ਮਰਿਆਦਾ' ਅਤੇ 'ਗੁਰੂ ਗ੍ਰੰਥ ਸਾਹਿਬ' ਵਿਚ ਇਹ ਲਿਖਿਆ ਹੋਇਆ ਹੈ ਕਿ ਜ਼ਮੀਨ ਉਪਰ ਬੈਠ ਕੇ ਲੰਗਰ ਛਕਣਾ ਚਾਹੀਦਾ ਹੈ ? ਇਥੋਂ ਦੀਆਂ ਅੰਗਰੇਜ਼ੀ ਅਖ਼ਬਾਰਾਂ ਅਤੇ ਟੀ.ਵੀ. ਸਟੇਸ਼ਨਾਂ ਵਾਲੇ ਸਾਨੂੰ ਪੁੱਛਦੇ ਹਨ ਕਿ ਦੱਸੋ ਕਿ ਇਹ

ਸਕਦੀ ਹੈ ? ਕੀ ਐਸੀਆਂ ਗੱਲਾਂ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਸਰਵ-ਉੱਚਤਾ ਨੂੰ ਕਾਇਮ ਰੱਖਿਆ ਜਾ ਸਕਦਾ ਹੈ ?

ਸਾਡੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਕੋਈ ਮਨੁੱਖ ਅਪਮਾਨ ਕਰੇ, ਕੋਰਾ ਝੂਠ ਬੋਲ ਲਿਖ ਕੇ ਪੂਰੀ ਤਰ੍ਹਾਂ ਨਾਲ ਝੂਠੇ ਹਵਾਲੇ ਦੇ ਕੇ ਗੁਰਬਾਣੀ ਬਾਰੇ ਸਾਜ਼ਿਸ਼ ਅਧੀਨ ਸ਼ੰਕੇ ਪੈਦਾ ਕਰੇ, ਪੂਰੀ ਕੌਮ ਨੂੰ ਗੁਮਰਾਹ ਕਰੇ, ਤੁਸੀਂ ਉਸ ਬਾਰੇ ਕੋਈ ਵੀ ਗੱਲ ਸੁਣਨ ਲਈ ਤਿਆਰ ਨਹੀਂ। ੬ ਮਹੀਨੇ ਬਾਅਦ ਵੀ ਜਦੋਂ ਕੋਈ ਰਸਤਾ ਨਾ ਦਿਖਾਈ ਦਿੱਤਾ ਤੇ ਇਹ ਝੂਠ ਦਾ ਪ੍ਰਚਾਰ ਪੂਰੇ ਜ਼ੋਰ ਨਾਲ ਵੱਧ ਰਿਹਾ ਸੀ, ਜੋ ਕਿ ਕੋਈ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਿੱਖ ਬਰਦਾਸ਼ਤ ਨਹੀਂ ਸੀ ਕਰ ਸਕਦਾ (ਤੁਸੀਂ ਤਾਂ ਪਤਾ ਨਹੀਂ ਕੀ ਹੋ, ਕਿਸ ਮਿੱਟੀ ਦੇ ਬਣੇ ਹੋ। ਤੁਹਾਡੇ 'ਤੇ ਕੋਈ ਵੀ ਅਸਰ ਨਹੀਂ ਸੀ ਹੋ ਰਿਹਾ। ਇਸ ਦਾ ਕਾਰਨ ਕੀ ਸੀ, ਇਹ ਤਾਂ ਤੁਸੀਂ ਹੀ ਦਸ ਸਕਦੇ ਹੋ) ਹੁਣ ਜਦੋਂ ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ ਤੋਂ ਪੰਜ ਸਿੰਘ ਸਾਹਿਬਾਨ ਨੇ ਗੁਰੂ ਪੰਥ ਦੇ ਦੋਖੀ ਗਿਆਨੀ ਗੁਰਦਿੱਤ ਸਿੰਘ ਨੂੰ ਪੱਕਾ ਤਨਖ਼ਾਹੀਆ ਘੋਸ਼ਿਤ ਕਰ ਦਿੱਤਾ ਤਾਂ ਤੁਸੀਂ ਫਿਰ ਵੀ ਉਸ ਦੇ ਹੀ ਪੱਖ ਵਿਚ ਖੜੇ ਹੋ ਗਏ ਤੇ ਉਸ ਨੇ ਵੀ ਤੁਹਾਡਾ ਪੱਖ ਪੂਰਦਿਆਂ ਪਤਾ ਨਹੀਂ ਕਿਵੇਂ ਤੇ ਕਿਉਂ ਇਹ ਕਹਿ ਦਿੱਤਾ ਕਿ 'ਤੁਹਾਡਾ ਕੋਈ ਸਹਿਯੋਗ ਨਹੀਂ ਸੀ, ਮੈਂ ਗ਼ਲਤੀ ਨਾਲ ਤੁਹਾਡਾ ਨਾਮ ਲਿਖ ਦਿੱਤਾ।' ਜਿਹੜਾ ਬੰਦਾ ਇਕ ਮੌਜੂਦਾ ਜਥੇਦਾਰ ਦਾ ਨਾਮ ਗ਼ਲਤੀ ਨਾਲ ਦੇ ਸਕਦਾ ਹੈ ਤਾਂ ਫਿਰ ਸੋਚਣ ਵਾਲੀ ਗੱਲ ਹੈ ਕਿ ਇਸ ਦੀ ਕਿਤਾਬ ਕਿਤਨੀ ਗ਼ਲਤ ਹੈ। ਹੁਣ ਤੱਕ ਇਹ ਕਿਉਂ ਨਹੀਂ ਬੋਲਿਆ ?

੩. ਜਦੋਂ ੮ ਦਸੰਬਰ ਦੀ ਮੀਟਿੰਗ ਵਿਚ ਸਾਡੀ ਸਹਿਮਤੀ ਹੀ ਨਹੀਂ ਸੀ ਤਾਂ ਤੁਸੀਂ ਕਿਸ ਮਰਿਆਦਾ ਅਨੁਸਾਰ ਇਹ ਫ਼ੈਸਲਾ ਲਿਆ ਅਤੇ ਬਿਨਾਂ ਸੋਚੇ ਸਮਝੇ ਬਿਆਨਬਾਜ਼ੀ ਕਰ ਦਿੱਤੀ ? ਜਦੋਂ ਮੈਂ ਕਿਹਾ ਕਿ ਸਾਨੂੰ ਪੁੱਛ ਕੇ ਵਿਚਾਰ ਕਰ ਕੇ ਮੀਟਿੰਗ ਰੱਖਣੀ ਸੀ ਤਾਂ ਤੁਸੀਂ ਕਿਹਾ ਕਿ 'ਸਾਡੀ ਇਸ ਤੋਂ ਬਿਨਾਂ ਹੋਰ ਕੋਈ ਵੀ ਤਾਰੀਖ਼ ਖ਼ਾਲੀ ਨਹੀਂ ਹੈ, ਸਾਡੇ ਪ੍ਰੋਗਰਾਮ ਬੁਕ ਹਨ। ਤੁਹਾਡੇ ਤੋਂ ਬਿਨਾਂ ਵੀ ਮੀਟਿੰਗ ਹੋ ਜਾਵੇਗੀ।' *ਕੀ ਇਹ ਦਸਤਖ਼ਤ ਕਰਾ ਕੇ ਜਾਲਸਾਜ਼ੀ ਕਰਨ ਵਾਲੀ ਗੱਲ ਜ਼ਾਹਿਰ ਨਹੀਂ ਹੋ ਰਹੀ ਹੈ ? ਕੀ ਇਹ ਧੱਕੇਸ਼ਾਹੀ, ਮਨਮਾਨੀ ਨਹੀਂ ਹੈ ?* ਸਿੱਖ ਸੰਗਤਾਂ ਹੁਣ ਪੂਰੀ ਤਰ੍ਹਾਂ ਨਾਲ ਸੁਚੇਤ ਹਨ ਤੇ ਹਰ ਗੱਲ ਨੂੰ ਚੰਗੀ ਤਰ੍ਹਾਂ ਨਾਲ ਸਮਝਦੀਆਂ ਹਨ। ਸਾਡਾ ਕੋਈ ਤੁਹਾਡੇ ਨਾਲ ਜ਼ਾਤੀ ਮਤਭੇਦ ਨਹੀਂ ਹੈ। ਇਹ ਤਾਂ ਸਿੱਖ ਸਿਧਾਂਤਾਂ ਦੀ ਵਿਚਾਰ ਹੈ। ਜਦੋਂ ਦੋ ਤਖ਼ਤਾਂ ਦੀ ਸਹਿਮਤੀ ਨਹੀਂ ਸੀ ਤਾਂ ਤੁਸੀਂ ਪੰਥਕ ਫ਼ੈਸਲਾ ਕਿਵੇਂ ਕਰ ਸਕਦੇ ਹੋ ? ਸਾਡੇ ਨਾਲ ਵਿਚਾਰ ਕੀਤੇ ਬਿਨਾਂ ਮੀਟਿੰਗ ਰੱਖਣੀ ਹੀ ਗ਼ਲਤ ਹੈ।

ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (੧ੴ ਤੋਂ 'ਅਠਾਰਹ ਦਸ ਬੀਸ' ਤੱਕ) ਉੱਪਰ ਕਿਸੇ ਵੀ ਮਨੁੱਖ ਨੂੰ ਕਿਸੇ ਤਰ੍ਹਾਂ ਦਾ ਵੀ ਕਿੰਤੂ ਪਰੰਤੂ ਕਰਨ ਦਾ ਕੋਈ ਵੀ

ਅਧਿਕਾਰ ਨਹੀਂ ਹੈ। ਇਸ ਲਈ ਅਸੀਂ ਤਾਂ ਹਰ ਤਰ੍ਹਾਂ ਦੀ ਕੁਰਬਾਨੀ ਦੇਣ ਲਈ ਹਰ ਸਮੇਂ ਤਿਆਰ ਬਰ ਤਿਆਰ ਹਾਂ।

੪. ਤੁਸੀਂ ਹੁਣ ਇਹ ਕਹਿ ਰਹੇ ਹੋ ਕਿ ੧੦ ਦਸੰਬਰ ਦੀ ਤੁਹਾਡੀ ਮੀਟਿੰਗ ਦੀ ਲਿਖਤ ਮੇਰੇ ਕੋਲ ਨਹੀਂ ਆਈ', ਜਦੋਂ ਕਿ ੨ ਦਸੰਬਰ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਫ਼ੈਕਸ ਕਰ ਦਿੱਤੀ ਸੀ ਤੇ ਹੁਕਮਨਾਮਾ ਵੀ ਕੋਰੀਅਰ ਰਾਹੀਂ ਭੇਜ ਦਿੱਤਾ ਸੀ, ਜਿਸ ਦਾ ਸਬੂਤ ਸਾਡੇ ਕੋਲ ਹੈ। ਅਸੀਂ ਫਿਰ ਵੀ ਤੁਹਾਡੀ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਪਦਵੀ ਦਾ ਸਤਿਕਾਰ ਕਰਦਿਆਂ *ਤੁਹਾਡੇ ਝੂਠ ਨੂੰ ਵੀ ਸੱਚ ਮੰਨ ਕੇ* ੧ ਜਨਵਰੀ ੨੦੦੫ ਤੱਕ ੨੧ ਦਿਨਾਂ ਦਾ ਹੋਰ ਸਮਾਂ ਦੇ ਰਹੇ ਹਾਂ। ਇਸ ਦੌਰਾਨ ਜਦੋਂ ਵੀ ਜਿਸ ਦਿਨ ਤੁਸੀਂ ਚਾਹੋ ਸਾਡੇ ਨਾਲ ਪਹਿਲਾਂ ਸੰਪਰਕ ਕਰ ਕੇ ਇਥੇ ਆ ਕੇ ਆਪਣਾ ਸਪੱਸ਼ਟੀਕਰਨ ਦੇ ਸਕਦੇ ਹੋ।

ਇਹ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੂਰਨ ਸਤਿਕਾਰ ਦਾ ਮਾਮਲਾ ਹੈ। ਇਥੇ ਆ ਕੇ ਕਿਸੇ ਵੀ ਮਨੁੱਖ ਜਾਂ ਪਦਵੀ ਦਾ ਲਿਹਾਜ਼ ਨਹੀਂ ਹੋ ਸਕਦਾ। ਤੁਹਾਨੂੰ ਭਲੀ ਪ੍ਰਕਾਰ ਪਤਾ ਵੀ ਹੈ ਕਿ ਸਾਡੇ ਕੋਲ ਮੀਰੀ ਪੀਰੀ ਦੇ ਮਾਲਕ ਛੇਵੇਂ ਪਾਤਿਸ਼ਾਹ ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਸਤਖ਼ਤਾਂ ਹੇਠ ਲਿਖੇ ੨ ਹੁਕਮਨਾਮੇ ਹਨ ਅਤੇ ਮਾਤਾ ਸੁੰਦਰੀ ਕੌਰ ਜੀ ਦਾ ਹੁਕਮਨਾਮਾ ਵੀ, ਜਿਸ ਵਿਚ ਉਨ੍ਹਾਂ ਸਾਨੂੰ ਇਹ ਹੁਕਮ ਦਿੱਤਾ ਹੈ ਕਿ ਧਰਮ ਨਿਆਉਂ ਕਰ ਕੇ ਫ਼ੈਸਲਾ ਕਰ ਦੇਣਾ। ਰਿਆਇਤ ਕਿਸੇ ਦੀ ਨਾਹੀ ਕਰਨੀ। ਸਾਡੇ ਕੋਲ ਕੁਲ ੩੦ ਹੁਕਮਨਾਮੇ ਹਨ।

ਪੰਜ ਪਿਆਰੇ ਸਿੰਘ ਸਾਹਿਬਾਨ ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ।

| | | |
|---|---|---|
| -/ਸਹੀ<br>ਇਕਬਾਲ ਸਿੰਘ<br>ਜਥੇਦਾਰ | -/ਸਹੀ<br>ਰਾਜਿੰਦਰ ਸਿੰਘ<br>ਹੈੱਡ ਗ੍ਰੰਥੀ | -/ਸਹੀ<br>ਬਲਦੇਵ ਸਿੰਘ<br>ਸੀ: ਮੀਤ ਗ੍ਰੰਥੀ |
| -/ਸਹੀ<br>ਦਲੀਪ ਸਿੰਘ<br>ਗ੍ਰੰਥੀ | | -/ਸਹੀ<br>ਨਿਹਾਲ ਸਿੰਘ<br>ਗ੍ਰੰਥੀ |

(੧੦੯)

# ੧੮ ਗੁਰਦੁਆਰਿਆਂ ਵੱਲੋਂ ਬਲਵੰਤ ਸਿੰਘ ਗਿੱਲ ਦੀ ਲੰਗਰ ਦੇ 'ਹੁਕਮਨਾਮਾ' ਸੰਬੰਧੀ ਚਿੱਠੀ

੫ ਮਈ ੧੯੯੮

੧ੴ ਸਤਿਗੁਰੂ ਪ੍ਰਸਾਦਿ॥

ਸਿੰਘ ਸਾਹਿਬ ਭਾਈ ਰਣਜੀਤ ਸਿੰਘ ਜੀਓ,

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਅਕਾਲ ਤਖ਼ਤ ਸਾਹਿਬ ਵੱਲੋਂ ਜਾਰੀ ਕੀਤਾ ਗਿਆ ਹੁਕਮਨਾਮਾ, ਜੋ ਕਿ ਲੰਗਰ ਦੀ ਮਰਿਆਦਾ ਸੰਬੰਧੀ ਹੈ, ਉਸ ਬਾਰੇ ਆਪ ਜੀ ਦੇ ਸਨਮੁਖ ਕੁਝ ਬੇਨਤੀਆਂ ਰੱਖਣੀਆਂ ਚਾਹੁੰਦੇ ਹਾਂ, ਜੋ ਕਿ ਇਸ ਪ੍ਰਕਾਰ ਹਨ :

੧. ਜਿਵੇਂ ਕਿ ਆਪ ਜਾਣਦੇ ਹੀ ਹੋ ਕਿ ਵਿਦੇਸ਼ਾਂ ਵਿਚ ਲੰਗਰ ਦੀ ਮਰਿਆਦਾ ਬਾਰੇ ਵਾਦ-ਵਿਵਾਦ ਚੱਲ ਰਿਹਾ ਹੈ ਅਤੇ ਇਹ ਇੱਥੋਂ ਦੀ ਸੰਗਤ ਲਈ ਕਾਫ਼ੀ ਹਾਨੀਕਾਰਕ ਹੈ। ਇਸ ਸੰਬੰਧੀ ਇਥੋਂ ਦੀਆਂ ਅਦਾਲਤਾਂ ਵਿਚ ਕਈ ਕੇਸ ਵੀ ਚੱਲ ਚੁੱਕੇ ਹਨ ਅਤੇ ਚੱਲ ਰਹੇ ਹਨ। ਇੱਥੋਂ ਦੇ ਗੁਰਦੁਆਰਿਆਂ ਦਾ ਪ੍ਰਬੰਧ ਇੱਥੋਂ ਦੇ ਸੰਵਿਧਾਨ ਵਿਚ ਜੋ ਸੁਸਾਇਟੀ ਐਕਟ ਹੈ, ਉਸ ਅਨੁਸਾਰ ਚਲਦਾ ਹੈ। ਸੰਗਤ ਦੇ ਹਰ ਮੈਂਬਰ ਨੂੰ ਇਹ ਅਧਿਕਾਰ ਹੈ ਕਿ ਉਹ ਕਿਸੇ ਵੀ ਧਾਰਾ ਨੂੰ ਚੈਲੰਜ ਕਰ ਸਕਦਾ ਹੈ, ਜੇ ਕਰ ਉਹ ਐਕਟ ਦੇ ਹਿਸਾਬ ਨਾਲ ਪ੍ਰਬੰਧ ਨਹੀਂ ਚੱਲ ਰਿਹਾ। ਪਿਛਲੇ ੯੦ ਸਾਲਾਂ ਤੋਂ ਇੱਥੋਂ ਦੇ ਗੁਰਦੁਆਰਿਆਂ ਵਿਚ ਲੰਗਰ ਕੁਰਸੀਆਂ ਉਪਰ ਬੈਠ ਕੇ ਛਕਣ ਦੀ ਪ੍ਰਥਾ ਚੱਲ ਰਹੀ ਹੈ। ਇਸ ਪ੍ਰਥਾ ਨਾਲ ਜੋ ਲੰਗਰ ਦਾ ਸਿਧਾਂਤ ਹੈ, ਭਾਵ ਜੋ ਬਰਾਬਰਤਾ ਦਾ ਸਿਧਾਂਤ ਹੈ, ਉਹ ਵੀ ਭੰਗ ਨਹੀਂ ਹੁੰਦਾ, ਕਿਉਂਕਿ ਇਸ ਗੱਲ ਦਾ ਹਰ ਇਕ ਨੂੰ ਅਧਿਕਾਰ ਹੈ ਕਿ ਉਹ ਕੁਰਸੀਆਂ ਉਪਰ ਬੈਠ ਕੇ ਲੰਗਰ ਛਕ ਸਕਦਾ ਹੈ। ਜੇ ਕਰ ਅੱਜ ਅਸੀਂ ਇਸ ਪ੍ਰਥਾ ਨੂੰ ਬਦਲਦੇ ਹਾਂ ਤਾਂ ਇਸ ਨੂੰ ਸੰਗਤ ਵਿਚੋਂ ਕੋਈ ਵੀ ਪ੍ਰਾਣੀ ਚੈਲੰਜ ਕਰ ਸਕਦਾ ਹੈ। ਸੁਸਾਇਟੀ ਐਕਟ ਦੇ ਮੁਤਾਬਿਕ ਇਕ ਗੁਰਦੁਆਰੇ ਦੀ ਕਮੇਟੀ ਨੂੰ ਚੈਲੰਜ ਹੋ ਚੁੱਕਾ ਹੈ।

੨. ਆਪ ਨੂੰ ਪੜ੍ਹ ਕੇ ਅਤੀ ਖ਼ੁਸ਼ੀ ਹੋਵੇਗੀ ਕਿ ਵਿਦੇਸ਼ਾਂ ਵਿਚ ਜਿੰਨੇ ਵੀ ਵਿਆਹ ਹੁੰਦੇ ਹਨ, ਗੁਰਦੁਆਰਾ ਸਾਹਿਬਾਨ ਦੇ ਵਿਚ ਪੂਰਨ ਗੁਰ-ਮਰਿਆਦਾ ਅਨੁਸਾਰ ਹੁੰਦੇ ਹਨ। ਵਿਆਹ ਦੇ ਸਮੇਂ ਸਾਰੇ ਹੀ ਗੁਰਦੁਆਰੇ ਦੇ ਲੰਗਰ ਹਾਲ ਵਿਚ, ਜੋ ਗੁਰਦੁਆਰੇ ਦੀ ਹੇਠਲੀ ਮੰਜ਼ਿਲ ਵਿਚ ਹੁੰਦਾ ਹੈ, ਬੈਠ ਕੇ ਲੰਗਰ ਛਕਦੇ ਹਨ। ਜਦੋਂ ਤੋਂ ਹੁਕਮਨਾਮਾ ਜਾਰੀ ਹੋਇਆ ਹੈ, ਉਦੋਂ ਤੋਂ ਹੀ ਸਾਨੂੰ ਕਮੇਟੀ ਮੈਂਬਰਾਂ ਨੂੰ ਪਹਿਲਾਂ

ਸੰਗਤਾਂ ਇਹ ਪੁੱਛਦੀਆਂ ਹਨ ਕਿ ਤੁਸੀਂ ਜੇ ਕਰ ਕੁਰਸੀਆਂ ਉਪਰ ਬੈਠ ਕੇ ਲੰਗਰ ਛਕਣ ਦਿਓਗੇ ਤਾਂ ਅਸੀਂ ਵਿਆਹ ਬੁੱਕ ਕਰਵਾਵਾਂਗੇ। ਸੰਗਤਾਂ ਇਹ ਵੀ ਕਹਿੰਦੀਆਂ ਹਨ ਕਿ ਜੇ ਕਰ ਇਜਾਜ਼ਤ ਨਾ ਦਿੱਤੀ ਤਾਂ ਸਾਨੂੰ ਵਿਆਹ ਕਿਸੇ ਹੋਟਲ ਜਾਂ ਹਾਲ ਵਿਚ ਕਰਨ ਲਈ ਮਜਬੂਰ ਹੋਣਾ ਪਵੇਗਾ। ਸਿੰਘ ਸਾਹਿਬ, ਤੁਸੀਂ ਆਪ ਹੀ ਦੱਸੋ ਕਿ ਫਿਰ ਆਪ ਵੱਲੋਂ ਜਾਰੀ ਕੀਤੇ ਗਏ ਉਸ ਹੁਕਮਨਾਮੇ ਦਾ ਕੀ ਬਣੇਗਾ, ਜਿਸ ਵਿਚ ਆਪ ਨੇ ਹੋਟਲਾਂ ਅਤੇ ਹਾਲਾਂ ਵਿਚ ਵਿਆਹ ਕਰਨ 'ਤੇ ਪਾਬੰਦੀ ਲਾਈ ਹੈ ? ਜੇ ਕਰ ਲੰਗਰ ਦਾ ਪ੍ਰਬੰਧ ਗੁਰਦੁਆਰੇ ਤੋਂ ਬਗ਼ੈਰ ਬਾਹਰ ਹੋਟਲਾਂ ਵਿਚ ਕੀਤਾ ਜਾਵੇ ਤਾਂ ਖ਼ਰਚਾ ਦੁਗਣਾ-ਤ੍ਰਿਗਣਾ ਹੋ ਜਾਂਦਾ ਹੈ ਅਤੇ ਉਸ ਵਿਚ ਸ਼ਰਾਬ ਅਤੇ ਹੋਰ ਕਈ ਪ੍ਰਕਾਰ ਦੀਆਂ ਕੁਰੀਤੀਆਂ ਹੋਣ ਦਾ ਡਰ ਵੀ ਹੈ।

੩. ਆਪ ਜੀ ਨੂੰ ਇਸ ਗੱਲ ਦਾ ਪਤਾ ਹੀ ਹੈ ਕਿ ਇਨ੍ਹਾਂ ਦੇਸ਼ਾਂ ਵਿਚ ਇਸਾਈਅਤ ਦਾ ਬਹੁਤ ਜ਼ੋਰ ਹੈ। ਜਿਵੇਂ ਜਿਵੇਂ ਬਾਹਰਲੇ ਦੇਸ਼ਾਂ ਵਿਚ ਸਿੱਖਾਂ ਦੀ ਗਿਣਤੀ ਵੱਧ ਰਹੀ ਹੈ, ਇਸਾਈ ਮਿਸ਼ਨਰੀ ਇਸ ਗੱਲ ਦਾ ਜ਼ੋਰ ਲਾ ਰਹੇ ਹਨ ਕਿ ਇਨ੍ਹਾਂ ਲੋਕਾਂ ਨੂੰ ਆਪਣੇ ਧਰਮ ਵਿਚ ਸ਼ਾਮਿਲ ਕੀਤਾ ਜਾਵੇ। ਆਪ ਇਹ ਗੱਲ ਭਲੀ ਭਾਂਤ ਜਾਣਦੇ ਹੋ ਕਿ ਇਹ ਇਸਾਈ ਮਿਸ਼ਨਰੀ ਇਸ ਢੰਗ ਨਾਲ ਪ੍ਰਚਾਰ ਕਰਦੇ ਹਨ ਕਿ ਜਿਹੜਾ ਜੀਸਸ ਉਪਰ ਵਿਸ਼ਵਾਸ ਨਹੀਂ ਕਰਦਾ, ਉਹ ਨਰਕਾਂ ਵਿਚ ਜਾਵੇਗਾ। ਆਪ ਨੂੰ ਪੜ੍ਹ ਕੇ ਹੈਰਾਨੀ ਹੋਵੇਗੀ ਕਿ ਵੈਨਕੂਵਰ ਅਤੇ ਸਰੀ ਵਿਚ ੮ ਪੰਜਾਬੀ ਚਰਚ ਚੱਲ ਰਹੇ ਹਨ, ਜਿਨ੍ਹਾਂ ਵਿਚ ਉਨ੍ਹਾਂ ਨੇ ਪੰਜਾਬੀ ਬੋਲਦੇ ਮਿਸ਼ਨਰੀ ਰੱਖੇ ਹੋਏ ਹਨ। ਜਦੋਂ ਤੋਂ ਲੰਗਰ ਦੀ ਮਰਿਆਦਾ ਬਾਰੇ ਵਾਦ-ਵਿਵਾਦ ਚੱਲਿਆ ਹੈ, ਉਨ੍ਹਾਂ ਨੇ ਆਪਣੇ ਚਰਚਾਂ ਵਿਚ ਲੰਗਰ ਛਕਾਉਣਾ ਵੀ ਸ਼ੁਰੂ ਕਰ ਦਿੱਤਾ ਹੈ। ਉਥੇ ਲੰਗਰ ਕੁਰਸੀਆਂ 'ਤੇ ਛਕਿਆ ਜਾਂਦਾ ਹੋਣ ਕਰਕੇ ਕਾਫ਼ੀ ਸਿੱਖ ਉਥੇ ਜਾਣ ਲੱਗ ਪਏ ਹਨ। ਇਸ ਦਾ ਅਸਰ ਸਾਡੀ ਆਉਣ ਵਾਲੀ ਪੀੜ੍ਹੀ ਉਪਰ ਬੁਰੀ ਤਰ੍ਹਾਂ ਪੈਣਾ ਸ਼ੁਰੂ ਹੋ ਗਿਆ ਹੈ। ਜਦੋਂ ਤੋਂ ਸਰੀ ਗੁਰਦੁਆਰੇ ਵਿਚ ਲੜਾਈ ਹੋਈ ਹੈ, ਉਦੋਂ ਤੋਂ ਸਿੱਖ ਨੌਜਵਾਨ ਜੋ ਕਿ ਇੱਥੋਂ ਦੇ ਜੰਮਪਲ ਹਨ, ਉਨ੍ਹਾਂ ਨੇ ਗੁਰਦਆਰੇ ਆਉਣ ਤੋਂ ਕੰਨੀ ਕਤਰਾਉਣੀ ਸ਼ੁਰੂ ਕਰ ਦਿੱਤੀ ਹੈ ਅਤੇ ਉਹ ਇਸਾਈ ਮਿਸ਼ਨਰੀਆਂ ਦੇ ਪ੍ਰਭਾਵ ਥੱਲੇ ਆਉਣੇ ਸ਼ੁਰੂ ਹੋ ਗਏ ਹਨ। ਆਉਣ ਵਾਲੇ ਸਮੇਂ ਵਿਚ ਸਿੱਖਾਂ ਲਈ ਆਪਣੇ ਬੱਚਿਆਂ ਨੂੰ ਆਪਣੇ ਧਰਮ ਵਿਚ ਰੱਖਣਾ ਇਕ ਚੈਲਿੰਜ ਬਣਦਾ ਜਾ ਰਿਹਾ ਹੈ।

੪. ਇਨ੍ਹਾਂ ਦੇਸ਼ਾਂ ਵਿਚ ਵਿੱਦਿਆ ਦਾ ਜ਼ੋਰ ਹੋਣ ਕਰ ਕੇ ਗੱਲ ਨੂੰ ਬੜੇ ਧਿਆਨ ਨਾਲ ਸਮਝਿਆ ਜਾਂਦਾ ਹੈ। ਜਦੋਂ ਤੋਂ ਹੁਕਮਨਾਮਾ ਜਾਰੀ ਹੋਇਆ ਹੈ, ਉਦੋਂ ਤੋਂ ਗ਼ੈਰ-ਸਿੱਖ ਅਤੇ ਖ਼ਾਸ ਕਰਕੇ ਸਾਡੇ ਬੱਚੇ ਸਾਨੂੰ ਪੁੱਛਦੇ ਹਨ ਕਿ ਕੀ 'ਸਿੱਖ ਰਹਿਤ ਮਰਿਆਦਾ' ਅਤੇ 'ਗੁਰੂ ਗ੍ਰੰਥ ਸਾਹਿਬ' ਵਿਚ ਇਹ ਲਿਖਿਆ ਹੋਇਆ ਹੈ ਕਿ ਜ਼ਮੀਨ ਉਪਰ ਬੈਠ ਕੇ ਲੰਗਰ ਛਕਣਾ ਚਾਹੀਦਾ ਹੈ ? ਇਥੋਂ ਦੀਆਂ ਅੰਗਰੇਜ਼ੀ ਅਖ਼ਬਾਰਾਂ ਅਤੇ ਟੀ.ਵੀ. ਸਟੇਸ਼ਨਾਂ ਵਾਲੇ ਸਾਨੂੰ ਪੁੱਛਦੇ ਹਨ ਕਿ ਦੱਸੋ ਕਿ ਇਹ

ਕਿਥੇ ਲਿਖਿਆ ਹੋਇਆ ਹੈ? ਹੁਣ ਤੁਸੀਂ ਆਪ ਹੀ ਦੱਸੋ ਕਿ ਅਸੀਂ ਇਸ ਗੱਲ ਦਾ ਕੀ ਜਵਾਬ ਦੇ ਸਕਦੇ ਹਾਂ ?

੫. ਇੱਥੋਂ ਦੇ ਹੋਟਲਾਂ ਜਾਂ ਰੈਸਟੋਰੈਂਟ ਵਿਚ ਜਦੋਂ ਸਿੱਖ ਖਾਣਾ ਖਾਣ ਜਾਂਦੇ ਹਨ ਤਾਂ ਉੱਥੋਂ ਪੁੱਛਿਆ ਜਾਂਦਾ ਹੈ ਕਿ ਕੀ ਤੁਸੀਂ ਕੁਰਸੀਆਂ ਉਪਰ ਜਾਂ ਜ਼ਮੀਨ ਉਪਰ ਬੈਠ ਕੇ ਖਾਣਾ ਪਸੰਦ ਕਰੋਗੇ ? ਫ਼ੈਕਟਰੀਆਂ ਜਾਂ ਹੋਰ ਕੰਮਾਂ-ਕਾਰਾਂ ਵਿਚ ਜਦੋਂ ਸਿੱਖ ਲੋਕ ਕੁਰਸੀਆਂ-ਮੇਜ਼ਾਂ ਉਪਰ ਬੈਠ ਕੇ ਖਾਣਾ ਛਕਦੇ ਹਨ ਤਾਂ ਗੋਰੇ ਲੋਕ ਕਹਿੰਦੇ ਹਨ ਕਿ ਤੁਸੀਂ ਥੱਲੇ ਬੈਠ ਕੇ ਕਿਉਂ ਨਹੀਂ ਖਾਂਦੇ, ਕਿਉਂਕਿ ਤੁਹਾਨੂੰ ਇਹ ਹੁਕਮ ਆਇਆ ਹੈ। ਸਿੰਘ ਸਾਹਿਬ ਜੀ, ਇਸ ਢੰਗ ਨਾਲ ਸਿੱਖਾਂ ਦਾ ਮਜ਼ਾਕ ਉਡਾਇਆ ਜਾ ਰਿਹਾ ਹੈ। ਇਹ ਇੱਥੋਂ ਦੇ ਹਾਲਾਤ ਸੰਬੰਧੀ ਇਕ ਘਟਨਾ ਹੈ, ਜਿਸ ਬਾਰੇ ਅਸੀਂ ਆਪ ਨੂੰ ਜਾਣੂੰ ਕਰਵਾਉਣਾ ਜ਼ਰੂਰੀ ਸਮਝਦੇ ਹਾਂ।

੬. ਵਿਸ਼ਵ ਦੀਆਂ ਸਿੱਖ ਸੰਗਤਾਂ ਵੱਲੋਂ ੧੯੯੯ ਦੀ ਵਿਸਾਖੀ 'ਤੇ ਖ਼ਾਲਸੇ ਦਾ ਸਾਜਣਾ ਦਿਵਸ ਬੜੀ ਧੂਮਧਾਮ ਨਾਲ ਮਨਾਇਆ ਜਾ ਰਿਹਾ ਹੈ। ਇਸ ਸੰਬੰਧ ਵਿਚ ਸਿੱਖ ਸੰਗਤਾਂ, ਖ਼ਾਸ ਕਰ ਕੇ ਨੌਜਵਾਨ ਪੀੜ੍ਹੀ ਜੋ ਕਿ ਇਧਰ ਦੇ ਜੰਮਪਲ ਹਨ, ਨੂੰ ਪ੍ਰੇਰਿਆ ਜਾ ਰਿਹਾ ਹੈ ਕਿ ਅੰਮ੍ਰਿਤ ਛਕ ਕੇ ਸਿੰਘ ਸਜੋ। ਪਰ ਇਹ ਹੁਕਮਨਾਮਾ ਜਾਰੀ ਹੋਣ ਤੋਂ ਬਾਅਦ ਉਨ੍ਹਾਂ ਦਾ ਉਤਸ਼ਾਹ ਮੱਠਾ ਪੈ ਗਿਆ ਹੈ ਅਤੇ ਸਿੱਖ ਸੰਗਤਾਂ ਵਿਚ ਏਕਤਾ ਦੀ ਘਾਟ ਵੀ ਆ ਰਹੀ ਹੈ।

ਅੰਤ ਵਿਚ ਅਸੀਂ ਆਪ ਜੀ ਨੂੰ ਇਹੋ ਹੀ ਬੇਨਤੀ ਕਰਦੇ ਹਾਂ ਕਿ ਅਸੀਂ ਸ਼ੁਰੂ ਤੋਂ ਹੀ ਅਕਾਲ ਤਖ਼ਤ ਸਾਹਿਬ ਤੋਂ ਸੇਧ ਲੈ ਕੇ ਚਲਦੇ ਰਹੇ ਹਾਂ ਅਤੇ ਹਰ ਇਕ ਗੁਰਦੁਆਰੇ ਦੇ ਵਿਚ ਅਕਾਲ ਤਖ਼ਤ ਸਾਹਿਬ ਵੱਲੋਂ ਪ੍ਰਵਾਨਿਤ ਸਿੱਖ ਮਰਿਆਦਾ ਦੇ ਅਨੁਸਾਰ ਧਾਰਮਿਕ ਮਰਿਆਦਾਵਾਂ ਨਿਭਾਈਆਂ ਜਾ ਰਹੀਆਂ ਹਨ ਅਤੇ ਰਹਿਣਗੀਆਂ। ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਿੱਖ ਰਹਿਤ ਮਰਿਆਦਾ ਦੀਆਂ ਕਾਪੀਆਂ ਪੰਜਾਬੀ ਅਤੇ ਅੰਗਰੇਜ਼ੀ ਵਿਚ ਛਾਪ ਕੇ ਮੁਫ਼ਤ ਘਰ ਘਰ ਪਹੁੰਚਾਈਆਂ ਜਾ ਰਹੀਆਂ ਹਨ। ਸਾਡੀ ਇਹ ਦਿਲੀ ਚਾਹਨਾ ਹੈ ਕਿ ਸਮੁੱਚਾ ਸਿੱਖ ਜਗਤ ਡੇਰਾਵਾਦ, ਟਕਸਾਲਾਂ ਅਤੇ ਵੱਖੋ-ਵੱਖਰੀਆਂ ਸੰਪਰਦਾਵਾਂ ਦੇ ਪ੍ਰਭਾਵਾਂ ਤੋਂ ਮੁਕਤ ਹੋ ਕੇ ਅਕਾਲ ਤਖ਼ਤ ਸਾਹਿਬ ਦੀ ਛਤਰ-ਛਾਇਆ ਹੇਠ ਇਕੱਠਾ ਹੋ ਕੇ ਪੰਥ ਦੀ ਚੜ੍ਹਦੀ ਕਲਾ ਲਈ ਹੰਭਲਾ ਕਰੇ। ਇਸੇ ਵਿਚ ਹੀ ਅਸੀਂ ਸਮੁੱਚੇ ਸਿੱਖ ਜਗਤ ਦੀ ਭਲਾਈ ਸਮਝਦੇ ਹਾਂ। ਅਫ਼ਸੋਸ ਅਤੇ ਦੁਖੀ ਹਿਰਦੇ ਨਾਲ ਇਹ ਗੱਲ ਕਹਿਣੀ ਪੈ ਰਹੀ ਹੈ ਕਿ ਜਿਹੜੇ ਡੇਰੇ, ਟਕਸਾਲਾਂ ਅਤੇ ਸੰਪਰਦਾਵਾਂ ਅਕਾਲ ਤਖ਼ਤ ਸਾਹਿਬ ਵੱਲੋਂ ਪ੍ਰਵਾਨਿਤ ਸਿੱਖ ਰਹਿਤ ਮਰਿਆਦਾ ਦੀ ਇਕ ਧਾਰਾ ਵੀ ਨਹੀਂ ਮੰਨਦੇ, ਉਹ ਲੋਕ ਅੱਜ ਸਿਰਫ਼ ਇਸ ਹੁਕਮਨਾਮੇ ਨੂੰ ਲੈ ਕੇ ਸਿੱਖ ਸੰਗਤਾਂ ਵਿਚ ਦੁਬਿਧਾ ਪਾ ਕੇ ਵਾਦ-ਵਿਵਾਦ ਪੈਦਾ ਕਰ ਰਹੇ ਹਨ।

ਅਸੀਂ ਆਪਣੀ ਤੁੱਛ ਬੁੱਧੀ ਅਨੁਸਾਰ ਜਦੋਂ ਸਿੱਖ ਰਹਿਤ ਮਰਿਆਦਾ ਅਤੇ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸਿੱਖਿਆਵਾਂ ਦਾ ਅਧਿਐਨ ਕਰਦੇ ਹਾਂ ਤਾਂ ਇਹ ਗੱਲ ਸਮਝ ਆਉਂਦੀ

ਹੈ ਕਿ ਕੁਰਸੀਆਂ ਉਪਰ ਬੈਠ ਕੇ ਲੰਗਰ ਛਕਣ ਨਾਲ ਕਿਸੇ ਵੀ ਧਾਰਮਿਕ ਮਰਿਆਦਾ ਦੀ ਉਲੰਘਣਾ ਨਹੀਂ ਹੁੰਦੀ। ਅਸੀਂ ਆਪ ਜੀ ਨੂੰ ਬੇਨਤੀਆਂ ਹੀ ਕਰ ਰਹੇ ਹਾਂ, ਕਿਉਂਕਿ ਗੁਰੂ ਸਾਹਿਬ ਸਾਨੂੰ ਮਿਲ ਕੇ ਆਪਣੀਆਂ ਸਮੱਸਿਆਵਾਂ ਹੱਲ ਕਰਨ ਦਾ ਸਿਧਾਂਤ ਦਰਸਾ ਗਏ ਹਨ। ਅਸੀਂ ਆਸ ਕਰਦੇ ਹਾਂ ਕਿ ਆਪ ਸਾਡੀਆਂ ਬੇਨਤੀਆਂ ਨੂੰ ਬੜੇ ਧਿਆਨ ਨਾਲ ਵਿਚਾਰੋਗੇ ਅਤੇ ਇਨ੍ਹਾਂ ਸਮੱਸਿਆਵਾਂ ਦਾ ਹੱਲ ਆਪ ਬੜੇ ਹੀ ਸੁੰਦਰ ਤਰੀਕੇ ਨਾਲ ਕਰ ਕੇ ਸਿੱਖ ਸੰਗਤਾਂ ਨੂੰ ਕ੍ਰਿਤਾਰਥ ਕਰੋਗੇ।

ਅੰਤ ਵਿਚ ਅਸੀਂ ਆਪ ਜੀ ਨੂੰ ਬੇਨਤੀ ਕਰਦੇ ਹਾਂ ਕਿ ਆਪ ਕ੍ਰਿਪਾ ਕਰਕੇ ਇੱਥੇ ਸਿੱਖ ਸੰਗਤਾਂ ਨੂੰ ਦਰਸ਼ਨ ਦਿਉ ਅਤੇ ਨਾਲ ਹੀ ਇੱਥੋਂ ਦੇ ਹਾਲਾਤਾਂ ਦਾ ਜਾਇਜ਼ਾ ਲੈਣ ਦੀ ਕ੍ਰਿਪਾਲਤਾ ਕਰੋ ਜੀ। ਜੇਕਰ ਆਪ ਰੁਝੇਵਿਆਂ ਕਾਰਨ ਇੱਥੇ ਨਹੀਂ ਆ ਸਕਦੇ ਤਾਂ ਆਪ ਧਰਮ ਪ੍ਰਚਾਰ ਕਮੇਟੀ ਦੇ ਮੈਂਬਰਾਂ ਨੂੰ ਇੱਥੇ ਭੇਜਣ ਦੀ ਕ੍ਰਿਪਾਲਤਾ ਕਰੋ ਤ੍ਹਾਂ ਕਿ ਉਹ ਇੱਥੋਂ ਦੇ ਹਾਲਾਤਾਂ ਨੂੰ ਜਾਣ ਕੇ ਆਪ ਨੂੰ ਜਾਣੂੰ ਕਰਵਾਉਣ।

*ਗੁਰੂ ਪੰਥ ਦੇ ਦਾਸ :*

੧. ਅਕਾਲੀ ਸਿੰਘ ਸਿੱਖ ਸੁਸਾਇਟੀ, ਵੈਨਕੂਵਰ ਬੀ.ਸੀ.
੨. ਖ਼ਾਲਸਾ ਦੀਵਾਨ ਸੁਸਾਇਟੀ, ਵੈਨਕੂਵਰ ਬੀ.ਸੀ.
੩. ਕੈਨੇਡੀਅਨ ਰਾਮਗੜ੍ਹੀਆ ਸੁਸਾਇਟੀ, ਬਰਨਬੀ ਬੀ.ਸੀ.
੪. ਗੁਰੂ ਨਾਨਕ ਸਿੱਖ ਗੁਰਦੁਆਰਾ ਸੁਸਾਇਟੀ, ਡੈਲਟਾ-ਸਰੀ ਬੀ.ਸੀ.
੫. ਖਾਲਸਾ ਦੀਵਾਨ ਸੁਸਾਇਟੀ, ਐਬਟਸਫ਼ੋਰਡ ਬੀ.ਸੀ.
੬. ਮਿਸ਼ਨ ਗੁਰਸਿੱਖ ਸੁਸਾਇਟੀ, ਮਿਸ਼ਨ ਬੀ.ਸੀ.
੭. ਗੁਰਦੁਆਰਾ ਨਾਨਕ ਨਿਵਾਸ, ਰਿਚਮੰਡ ਬੀ.ਸੀ.
੮. ਗੁਰੂ ਹਰਿਗੋਬਿੰਦ ਸਾਹਿਬ ਸਿੱਖ ਸੁਸਾਇਟੀ, ਸਰੀ ਬੀ.ਸੀ.
੯. ਗੁਰਦੁਆਰਾ ਸ਼ੇਰੇ ਪੰਜਾਬ ਕ਼ਲਚਰਲ ਸੁਸਾਇਟੀ, ਸਰੀ ਬੀ.ਸੀ.
੧੦. ਸਿੱਖ ਟੈਂਪਲ, ਵਿਲੀਅਮਜ਼ ਲੇਕ ਬੀ.ਸੀ.
੧੧. ਗੁਰੂ ਗੋਬਿੰਦ ਸਿੰਘ ਸਿੱਖ ਟੈਂਪਲ ਐਸੋਸੀਏਸ਼ਨ, ਪ੍ਰਿੰਸ ਜਾਰਜ ਬੀ.ਸੀ.
੧੨. ਗੁਰਦੁਆਰਾ ਸਾਹਿਬ, ਪੈਨਟਿਕਟਨ ਬੀ.ਸੀ.
੧੩. ਗੁਰੂ ਨਾਨਕ ਸਿੱਖ ਸੁਸਾਇਟੀ, ਕੈਂਬਲਰਿਵਰ ਬੀ.ਸੀ.
੧੪. ਗੁਰੂ ਰਵਿਦਾਸ ਕਮਿਊਨਿਟੀ ਸੈਂਟਰ, ਬਰਨਬੀ ਬੀ.ਸੀ.
੧੫. ਓਕਨਾਗਨ ਸਿੱਖ ਟੈਂਪਲ ਐਂਡ ਕਲਚਰਲ ਸੁਸਾਇਟੀ, ਕਲੋਨਾ ਬੀ.ਸੀ.
੧੬. ਪਾਲਦੀ ਖਾਲਸਾ ਦੀਵਾਨ, ਸੁਸਾਇਟੀ, ਡੰਕਨ ਬੀ.ਸੀ.
੧੭. ਪੰਜਾਬੀ ਅਕਾਲੀ ਸਿੰਘ ਸੁਸਾਇਟੀ, ਵਿਕਟੋਰੀਆ ਬੀ.ਸੀ.
੧੮. ਸੁਕਾਮਿਸ਼ ਸਿੱਖ ਸੁਸਾਇਟੀ, ਸੁਕਾਮਿਸ਼ ਬੀ.ਸੀ.

**ਬਲਵੰਤ ਸਿੰਘ ਗਿੱਲ**

ਸਪੋਕਸ-ਪਰਸਨ, ਸਿੱਖ ਗੁਰਦੁਆਰਾ ਸੁਸਾਇਟੀਜ਼

## (੧੧੦)

# ਜਥੇਦਾਰ ਟੌਹੜਾ ਤੇ ਸ਼੍ਰੋਮਣੀ ਕਮੇਟੀ ਮੈਂਬਰਾਂ ਨੂੰ ਲਿਖੀ ਚਿੱਠੀ

੫ ਮਈ ੧੯੯੮

੧ਓ ਸਤਿਗੁਰੂ ਪ੍ਰਸਾਦਿ॥

**ਮਸਲਾ :** ਲੰਗਰ ਵਿਚ ਮੇਜ਼ ਕੁਰਸੀਆਂ ਦੇ ਹੁਕਮਨਾਮੇ ਸਬੰਧੀ।

ਸਤਿਕਾਰਯੋਗ ਸ: ਗੁਰਚਰਨ ਸਿੰਘ ਟੌਹੜਾ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ (ਅੰਮ੍ਰਿਤਸਰ) ਦੇ ਸਮੂਹ ਮੈਂਬਰ ਸਾਹਿਬਾਨ ਜੀਓ !

ਵਾਹਿਗੂਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥

ਅਸੀਂ ਬ੍ਰਿਟਿਸ਼ ਕੋਲੰਬੀਆ (ਕੈਨੇਡਾ) ਦੀਆਂ ਸਿੱਖ ਸੁਸਾਇਟੀਆਂ ਅਤੇ ਸਿੱਖ ਸੰਗਤਾਂ, ਸਾਰੇ ਸਿੱਖ ਜਗਤ ਦੀ ਤਰ੍ਹਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸਿੱਖ ਪੰਥ ਦੀ ਸਿਰਮੌਰ ਜਥੇਬੰਦੀ ਮੰਨਦੇ ਹਾਂ। ਇਹ ਸਮੁੱਚੇ ਸਿੱਖ ਪੰਥ ਦੇ ਸਾਰੇ ਧਾਰਮਿਕ ਫ਼ੈਸਲੇ ਕਰਨ ਦਾ ਹੱਕ ਰੱਖਦੀ ਹੈ। ਇਸ ਸਿਰਮੌਰ ਪੰਥਕ ਜਥੇਬੰਦੀ ਨੂੰ ਹੋਂਦ ਵਿਚ ਲਿਆਉਣ ਖ਼ਾਤਰ ਸਾਡੇ ਸਤਿਕਾਰਯੋਗ ਬਜ਼ੁਰਗਾਂ ਨੇ ਬੜੀ ਭਾਰੀ ਕੀਮਤ ਤਾਰੀ ਸੀ। ਅਨੇਕਾਂ ਸ਼ਹੀਦੀਆਂ ਤੇ ਬੇਅੰਤ ਕੁਰਬਾਨੀਆਂ ਦੀ ਦਾਸਤਾਨ ਨਾਲ ਭਰਿਆ ਹੋਇਆ ਲਹੂ ਭਿੱਜਾ ਇਤਿਹਾਸ ਹੈ, ਸਾਡੀ ਇਸ ਸਿਰਮੌਰ ਪੰਥਕ ਜਥੇਬੰਦੀ ਦਾ। ਹਰ ਸੂਝਵਾਨ ਸਿੱਖ ਜੋ ਗੁਰੂ ਗ੍ਰੰਥ ਸਾਹਿਬ ਜੀ ਅਤੇ ਗੁਰੂ ਪੰਥ ਦੇ ਮਹਾਨ ਪਵਿੱਤਰ ਸਿਧਾਂਤ ਤੋਂ ਵਾਕਿਫ ਹੈ, ਉਹ ਇਹ ਵੀ ਭਲੀਭਾਂਤ ਜਾਣਦਾ ਹੈ ਕਿ ਸਮੁੱਚੇ ਪੰਥ ਦੁਆਰਾ ਚੁਣੀ ਹੋਈ ਇਹ ਜਥੇਬੰਦੀ ਗੁਰੂ ਪੰਥ ਦੇ ਸਾਰੇ ਅਧਿਕਾਰ ਰੱਖਦੀ ਹੈ। ਇਤਿਹਾਸ ਗਵਾਹ ਹੈ ਕਿ ਜਦ ਵੀ ਕਦੇ ਕੋਈ ਮਸਲਾ ਪੰਥ ਸਾਹਮਣੇ ਆਇਆ ਤਾਂ ਉਸ ਨੂੰ ਹੱਲ ਕਰਨ ਦੀ ਸਾਰੀ ਜ਼ਿੰਮੇਵਾਰੀ ਪੰਥ ਦੇ ਸਾਰੇ ਸੁਹਿਰਦ ਵਿਦਵਾਨਾਂ ਦਾ ਇਕੱਠ ਸੱਦ ਕੇ ਮਸਲੇ 'ਤੇ ਡੂੰਘੀਆਂ ਵਿਚਾਰਾਂ ਕਰਨ ਤੋਂ ਬਾਅਦ ਅੰਤਿਮ ਫ਼ੈਸਲਾ ਖ਼ਾਲਸਾ ਪੰਥ ਨੂੰ ਇਹੀ ਜਥੇਬੰਦੀ ਦਿੰਦੀ ਰਹੀ ਹੈ। ਇਹੀ ਮਰਿਆਦਾ ਅੱਜ ਵੀ ਕਾਇਮ ਹੈ ਤੇ ਹਮੇਸ਼ਾ ਹੀ ਰਹੇਗੀ। ਅਸੀਂ ਸਮਝਦੇ ਹਾਂ ਕਿ ਇਸੇ ਵਿਚ ਹੀ ਖ਼ਾਲਸਾ ਪੰਥ ਦੀ ਚੜ੍ਹਦੀ ਕਲਾ ਦਾ ਰਾਜ਼ ਹੈ।

ਅਸੀਂ ਆਪ ਸਭ ਦੇ ਹਜ਼ੂਰ ਇਕ ਬੇਨਤੀ ਕਰ ਰਹੇ ਹਾਂ ਕਿ ਵਿਦੇਸ਼ਾਂ ਵਿਚ ਇਕ ਮਸਲਾ ਸਿੱਖਾਂ ਨੂੰ ਦਰਪੇਸ਼ ਹੈ, ਜੋ ਕਿ ਪਹਿਲਾਂ ਨਹੀਂ ਸੀ। ਹੁਕਮਨਾਮਾ ਇਹ ਹੈ ਕਿ ਲੰਗਰ ਹਾਲ ਵਿਚ ਕੁਰਸੀਆਂ ਅਤੇ ਮੇਜ਼ਾਂ ਦੀ ਵਰਤੋਂ 'ਤੇ ਪਾਬੰਦੀ ਲਾਈ ਜਾਵੇ। ਅਸੀਂ ਇੱਥੇ ਇਹ ਸਪੱਸ਼ਟ ਕਰਨਾ ਵੀ ਅਤੀ ਜ਼ਰੂਰੀ ਸਮਝਦੇ ਹਾਂ ਕਿ ਸੰਗਤਾਂ ਦੇ ਮਨਾਂ ਵਿਚ ਅਕਾਲ ਤਖ਼ਤ ਸਾਹਿਬ ਜੀ ਦੀ ਸਰਬ-ਉੱਚਤਾ 'ਤੇ ਕੋਈ ਵੀ ਦੁਬਿਧਾ, ਸ਼ੰਕਾ ਜਾਂ ਕਿੰਤੂ-ਪਰੰਤੂ ਨਹੀਂ ਹੈ, ਕਿਉਂਕਿ ਐਸਾ ਤਾਂ ਸੋਚਣਾ ਹੀ ਸਿੱਖ ਲਈ ਮੌਤ ਦਾ ਘੜਿਆਲ ਹੈ। ਅਕਾਲ ਤਖ਼ਤ ਸਾਹਿਬ ਤਾਂ

ਸਿੱਖੀ ਦਾ ਧੁਰਾ ਹੈ। ਆਪਣੇ ਧੁਰੇ ਨਾਲੋਂ ਟੁੱਟ ਕੇ ਕੋਈ ਵੀ ਕਾਇਮ ਨਹੀਂ ਰਹਿ ਸਕਦਾ। ਇਸ ਲਈ ਸੰਗਤਾਂ ਦੇ ਮਨਾਂ ਵਿਚ ਦੁਬਿਧਾ ਸਿਰਫ਼ ਮੇਜ਼-ਕੁਰਸੀਆਂ 'ਤੇ ਲਾਈ ਪਾਬੰਦੀ ਬਾਰੇ ਹੈ। ਇਹ ਮੇਜ਼-ਕੁਰਸੀਆਂ ਵਾਲੀ ਮਰਿਆਦਾ ਕੈਨੇਡਾ ਵਿਚ ਤਕਰੀਬਨ ੯੦ ਸਾਲ ਤੋਂ ਚਲਦੀ ਆ ਰਹੀ ਹੈ, ਜਿਸ ਦੀ ਸ਼ੁਰੂਆਤ ਵੇਲੇ ਪੰਥ ਦੇ ਮਹਾਨ ਵਿਦਵਾਨ ਭਾਈ ਤੇਜਾ ਸਿੰਘ ਵੈਨਕੂਵਰ (ਕੈਨੇਡਾ) ਵਿਚ ਸਨ। ਉਨ੍ਹਾਂ ਨੇ ਹੀ ਇਹ ਮਰਿਆਦਾ ਲਾਗੂ ਕਰਵਾਈ ਸੀ। ਸ਼ਾਇਦ ਉਹ ਉਸ ਵੇਲੇ ਹੀ ਇੱਥੋਂ ਦੇ ਹਾਲਾਤ ਅਤੇ ਆਉਣ ਵਾਲੇ ਸਮੇਂ ਤੋਂ ਵਾਕਿਫ਼ ਸਨ ਅਤੇ ਸਮੇਂ ਤੇ ਅਸਥਾਨ ਦੇ ਫ਼ਰਕ ਨੂੰ ਸਮਝਦੇ ਸਨ।

ਇੱਥੇ ਗੁਰੂ ਦੇ ਸਿੱਖਾਂ ਨੇ ਜੋ ਤਰੱਕੀ ਕੀਤੀ ਹੈ, ਉਸ ਨੂੰ ਆਪ ਸਭ ਭਲੀਭਾਂਤ ਜਾਣਦੇ ਹੋ। ਸਿੱਖੀ ਦਿਨੋ-ਦਿਨ ਵੱਧ ਰਹੀ ਹੈ। ਆਪ ਸਭ ਨੂੰ ਇਸ ਦੀ ਤਾਜ਼ਾ ਮਿਸਾਲ ਜਥੇਦਾਰ ਸੁਖਦੇਵ ਸਿੰਘ ਭੌਰ ਦੇ ਸਕਦੇ ਹਨ। ਕਿਉਂਕਿ ਉਹ ਅੱਜ-ਕੱਲ੍ਹ ਇੱਥੋਂ ਹੋ ਕੇ ਵਾਪਿਸ ਦੇਸ਼ ਪਰਤੇ ਹਨ। ਐਸੀ ਚੜ੍ਹਦੀ ਕਲਾ ਵਾਲੇ ਮਾਹੌਲ ਵਿਚ ਮੇਜ਼-ਕੁਰਸੀਆਂ 'ਤੇ ਪਾਬੰਦੀ ਨਾਲ ਸਿੱਖ ਸੰਗਤਾਂ ਦੇ ਦਿਲ ਵਿਚ ਨਿਰਾਸਾ ਪਾਈ ਜਾ ਰਹੀ ਹੈ। ਸੰਗਤਾਂ ਸੋਚਦੀਆਂ ਹਨ ਕਿ ਇਕ ਦਮ ਇਹ ਫ਼ੈਸਲਾ ਕਿਵੇਂ ਤੇ ਕਿਉਂ ਹੋਇਆ ? ਜਦ ਕਿ ਸਾਰੇ ਸਿੱਖ ਵਿਦਵਾਨ ਤੇ ਲੀਡਰ ਸਾਹਿਬਾਨ ਇਸ ਮਰਿਆਦਾ ਤੋਂ ਵਾਕਿਫ਼ ਹਨ। ਅਕਾਲ ਤਖ਼ਤ ਸਾਹਿਬ ਜੀ ਦੀ ਰਹਿਤ ਮਰਿਆਦਾ ਵਿਚ ਇਸ ਤਰ੍ਹਾਂ ਦੀ ਕੋਈ ਪਾਬੰਦੀ ਨਹੀਂ ਹੈ। ਭਾਈ ਤੇਜਾ ਸਿੰਘ ਜੀ ਸਿੱਖ ਰਹਿਤ ਮਰਿਆਦਾ ਤਿਆਰ ਕਰਨ ਸਮੇਂ ਮੋਢੀ ਵਿਦਵਾਨਾਂ ਵਿਚੋਂ ਇਕ ਸਨ। ਭਾਈ ਕਾਨ੍ਹ ਸਿੰਘ ਨਾਭਾ, ਜਿਨ੍ਹਾਂ ਦੀ ਵਿਦਵਤਾ ਦਾ ਲੋਹਾ ਸਾਰਾ ਸੰਸਾਰ ਜਾਣਦਾ ਹੈ, ਉਹ ਵੀ 'ਗੁਰਮਤਿ ਮਾਰਤੰਡ' ਗ੍ਰੰਥ ਵਿਚ ਚੌਂਕੀ, ਕੁਰਸੀ, ਤੱਪੜ ਜਾਂ ਦਰੀਆਂ ਵਾਲੇ ਭਰਮ ਨੂੰ ਗੁਰਮਤਿ ਦੀਆਂ ਦਲੀਲਾਂ ਦੇ ਆਧਾਰ ਉਪਰ ਬੜੇ ਵਿਸਥਾਰ ਨਾਲ ਖੰਡਨ ਕਰਦੇ ਹਨ। ਇੱਥੇ ਸਿੱਖ ਸੰਗਤਾਂ ਸੋਚਦੀਆਂ ਹਨ ਕਿ ਫਿਰ ਐਸਾ ਹੁਕਮਨਾਮਾ ਕਿਉਂ ? ਕੀ ਸਾਡੇ ਅਕਾਲ ਤਖ਼ਤ ਸਾਹਿਬ ਜੀ ਦੇ ਮੁਖ ਸੇਵਾਦਾਰ ਇਨ੍ਹਾਂ ਹਵਾਲਿਆਂ ਤੋਂ ਵਾਕਿਫ਼ ਨਹੀਂ ? ਕੀ ਉਨ੍ਹਾਂ ਨੇ ਪੰਥ ਦੀ ਸਿਰਮੌਰ ਜਥੇਬੰਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ ਇਹ ਮੇਜ਼-ਕੁਰਸੀਆਂ ਦੇ ਮਤੇ ਉਪਰ ਡੂੰਘੀ ਵਿਚਾਰ ਕਰਵਾਈ ਸੀ ? ਕੀ ਉਨ੍ਹਾਂ ਨੇ ਪੰਥ ਦੇ ਹੋਰ ਸੁਹਿਰਦ, ਗੁਰਮਤਿ ਰੰਗ ਵਿਚ ਰੰਗੇ ਹੋਏ ਸਿੱਖਾਂ ਨਾਲ ਇਸ ਮਸਲੇ ਬਾਰੇ ਸਲਾਹ-ਮਸ਼ਵਰਾ ਕੀਤਾ ਸੀ ? ਵਿਦੇਸ਼ਾਂ ਵਿਚ ਵਸਦੇ ਸਿੱਖ ਇਸ ਮੇਜ਼-ਕੁਰਸੀਆਂ ਦੀ ਰੀਤੀ ਨਾਲ ਇਕ ਸਦੀ ਤੋਂ ਬਾਵਸਤਾ ਹਨ, ਉਨ੍ਹਾਂ ਨੂੰ ਆਪਣਾ ਪੱਖ ਪੇਸ਼ ਕਰਨ ਦਾ ਮੌਕਾ ਕਿਉਂ ਨਹੀਂ ਦਿੱਤਾ ਗਿਆ? ਇੱਥੋਂ ਦੀ ਸਿੱਖ ਸੰਗਤ ਮਹਿਸੂਸ ਕਰ ਰਹੀ ਹੈ ਕਿ ਇਹ ਫ਼ੈਸਲਾ ਜਥੇਦਾਰ ਸਾਹਿਬ ਜੀ ਨੇ ਸਿਰਫ਼ ਕਿਸੇ ਇਕ ਧਿਰ ਦੀ ਸਲਾਹ ਨਾਲ ਹੀ ਜਾਰੀ ਕੀਤਾ ਹੈ, ਜੋ ਕਿ ਸਰਾਸਰ ਸਿੱਖ ਰਵਾਇਤਾਂ ਨੂੰ ਛਿੱਕੇ ਟੰਗਣ ਵਾਲੀ ਗੱਲ ਹੈ। ਇਸ ਨੂੰ ਹੁਕਮਨਾਮਾ ਕਹਿਣ ਦੀ ਬਜਾਏ ਔਰੰਗਜ਼ੇਬੀ ਐਲਾਨਨਾਮਾ ਕਹਿਣਾ ਜ਼ਿਆਦਾ ਫੱਬਦਾ ਹੈ।

ਸਿੱਖ ਰਵਾਇਤਾਂ ਬਰਕਰਾਰ ਰੱਖਣ ਖ਼ਾਤਰ ਸਿੱਖ ਜਗਤ ਨੇ ਬਹੁਤ ਖ਼ੂਨ ਡੋਲ੍ਹਿਆ ਹੈ। ਸਾਡੀ ਇਹੀ ਬੇਨਤੀ ਹੈ ਕਿ ਪੰਥਕ ਫ਼ੈਸਲੇ ਕਰਨ ਲੱਗਿਆਂ ਸਾਰੇ ਫ਼ੈਸਲੇ ਗੁਰੂ ਪੰਥ ਦੀ

ਸਥਾਪਤ ਹੋ ਚੁੱਕੀ ਮਰਿਆਦਾ ਅਨੁਸਾਰ ਹੀ ਕੀਤੇ ਜਾਣ। ਕਿਸੇ ਵੀ ਇਕ ਜਥੇ, ਟਕਸਾਲ, ਸੰਪਰਦਾ ਜਾਂ ਧੜੇ ਨੂੰ ਇਹ ਹੱਕ ਬਿਲਕੁਲ ਨਹੀਂ ਦਿੱਤਾ ਜਾ ਸਕਦਾ ਕਿ ਜਦੋਂ ਜੀ ਚਾਹੇ, ਸਿੱਖ ਧਰਮ ਦੇ ਨਿਰਗੁਣੀ ਅਤੇ ਸਰਗੁਣੀ ਸਿਧਾਂਤਾਂ ਦਾ ਮਖ਼ੌਲ ਉਡਾਉਣ। ਐਸਾ ਹੱਕ ਅਕਾਲ ਤਖ਼ਤ ਸਾਹਿਬ ਜੀ ਦੇ ਜਥੇਦਾਰ ਪਾਸ ਵੀ ਨਹੀਂ ਹੈ। ਗੁਰਤਾ ਪੰਥ ਨੂੰ ਮਿਲੀ ਹੋਈ ਹੈ, ਕਿਸੇ ਇਕ ਸ਼ਖ਼ਸ ਜਾਂ ਡੇਰੇ ਨੂੰ ਨਹੀਂ। ਪੰਥ ਦੀ ਵਾਗਡੋਰ ਸੰਭਾਲਣ ਦਾ ਹੱਕ ਸਿਰਫ਼ ਤੇ ਸਿਰਫ਼ ਪੰਥ ਦੀ ਸਿਰਮੌਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਹੀ ਹੈ। ਇਸ ਕਰ ਕੇ ਅਸੀਂ ਲੰਗਰ ਦੀ ਮਰਿਆਦਾ ਦਾ ਮਸਲਾ ਪੰਥ ਦੀ ਇਸ ਇਕੋ-ਇਕ ਪ੍ਰਤੀਨਿਧ ਸੰਸਥਾ ਕੋਲ ਭੇਜ ਰਹੇ ਹਾਂ। ਸਾਨੂੰ ਪੂਰੀ ਉਮੀਦ ਤੇ ਯਕੀਨ ਹੈ ਕਿ ਆਪ ਸਭ ਸੁਹਿਰਦ ਸੱਜਣ ਮਿਲ-ਬੈਠ ਕੇ ਸਾਡੀ ਮੁਸ਼ਕਿਲ ਜਲਦੀ ਤੋਂ ਜਲਦੀ ਹੱਲ ਕਰ ਦਿਓਗੇ। ਨਹੀਂ ਤਾਂ ਇਸ ਮਸਲੇ 'ਤੇ ਸਿੱਖ ਕੌਮ ਫਿਰ ਸੰਸਾਰ ਦੇ ਮੰਚ ਉਪਰ ਲੜਦੀ-ਭਿੜਦੀ ਆਪਣੀ ਪੱਤ ਆਪ ਹੀ ਗਵਾ ਲਏਗੀ। ਕੁਝ ਤਾਂ ਪਹਿਲਾਂ ਹੀ ਮੰਦਭਾਗੀਆਂ ਘਟਨਾਵਾਂ ਕਰ ਕੇ ਸਤਿਕਾਰ ਗੁਆ ਬੈਠੇ ਹਾਂ। ਪੰਥ ਦੋਖੀ ਤਾਕਤਾਂ ਹਮੇਸ਼ਾ ਹੀ ਐਸੇ ਹਾਲਤਾਂ ਦੀ ਤਲਾਸ਼ ਵਿਚ ਰਹਿੰਦੀਆਂ ਹਨ। ਇਸ ਲਈ ਆਓ ਗੁਰੂ ਮਿਹਰ ਸਦਕਾ ਹਿੰਮਤ ਕਰ ਦੇ ਮੌਕਾ ਸੰਭਾਲੀਏ।

ਜਿਵੇਂ ਪ੍ਰਹਿਲਾਦ ਨੇ ਆਪਣਾ ਧਰਮ ਨਹੀਂ ਛੱਡਿਆ, ਇਹੀ ਕਿਹਾ ਸੀ ਕਿ ਮੇਰਾ ਬਾਪ, ਜਗਤ-ਪਿਤਾ ਰੱਬ ਨਹੀਂ ਹੈ। ਮਨਸੂਰ ਨੇ ਇਸਲਾਮ ਤੋਂ ਇਨਕਾਰ ਨਹੀਂ ਸੀ ਕੀਤਾ, ਸਿਰਫ਼ ਇਹੀ ਕਿਹਾ ਕਿ ਜ਼ਾਹਿਰ-ਬਾਤਿਨ ਵਿਚ ਸਮਾਅ ਰਿਹਾ ਅੱਲ੍ਹਾ ਹੀ ਮੇਰੇ ਅੰਦਰ ਬੋਲ ਰਿਹਾ ਹੈ, ਠੀਕ ਇਸੇ ਤਰ੍ਹਾਂ ਹੀ ਇੱਥੋਂ ਦੀ ਸਿੱਖ ਸੰਗਤ ਅਕਾਲ ਤਖ਼ਤ ਸਾਹਿਬ ਅਤੇ ਇਸ ਦੀ ਸਰਬ-ਉੱਚਤਾ ਤੋਂ ਇਨਕਾਰੀ ਨਹੀਂ ਹੈ, ਸਿਰਫ਼ ਇਹੀ ਕਹਿਣਾ ਹੈ ਕਿ ਹੁਕਮਨਾਮਾ ਜਾਰੀ ਕਰਨ ਤੋਂ ਪਹਿਲਾਂ ਸਾਰੇ ਪਹਿਲੂਆਂ 'ਤੇ ਵਿਚਾਰ ਕਰਨੀ ਬਹੁਤ ਜ਼ਰੂਰੀ ਹੈ ਤੇ ਇਸ ਦੇ ਪ੍ਰਤੀਕਰਮ ਬਾਰੇ ਵੀ ਸੋਚਣਾ ਚਾਹੀਦਾ ਹੈ। ਪਰਮਾਤਮਾ ਸਾਨੂੰ ਤੌਫ਼ੀਕ ਬਖ਼ਸ਼ੇ ਕਿ ਅਸੀਂ ਸਿੱਖ ਧਰਮ ਨੂੰ ਆਉਣ ਵਾਲੇ ਸਮੇਂ ਦੇ ਵਿਸ਼ਵ ਧਰਮ ਵਜੋਂ ਦੇਖੀਏ ਨਾ ਕਿ ਇਸ ਨੂੰ ਕੁੱਜੇ ਵਿਚ ਬੰਦ ਕਰਨ ਦੀਆਂ ਕੋਸ਼ਿਸ਼ਾਂ ਕਰੀਏ।

ਗੁਰੂ ਪੰਥ ਦੇ ਦਾਸ,

੧. ਅਕਾਲੀ ਸਿੰਘ ਸਿੱਖ ਸੁਸਾਇਟੀ, ਵੈਨਕੂਵਰ ਬੀ.ਸੀ.
੨. ਖ਼ਾਲਸਾ ਦੀਵਾਨ ਸੁਸਾਇਟੀ, ਵੈਨਕੂਵਰ ਬੀ.ਸੀ.
੩. ਕੈਨੇਡੀਅਨ ਰਾਮਗੜ੍ਹੀਆ ਸੁਸਾਇਟੀ, ਬਰਨਬੀ ਬੀ.ਸੀ.
੪. ਗੁਰੂ ਨਾਨਕ ਸਿੱਖ ਗੁਰਦੁਆਰਾ ਸੁਸਾਇਟੀ, ਡੈਲਟਾ-ਸਰੀ ਬੀ.ਸੀ.
੫. ਖਾਲਸਾ ਦੀਵਾਨ ਸੁਸਾਇਟੀ, ਐਬਟਸਫ਼ੋਰਡ ਬੀ.ਸੀ.
੬. ਮਿਸ਼ਨ ਗੁਰਸਿੱਖ ਸੁਸਾਇਟੀ, ਮਿਸ਼ਨ ਬੀ.ਸੀ.
੭. ਗੁਰਦੁਆਰਾ ਨਾਨਕ ਨਿਵਾਸ, ਰਿਚਮੰਡ ਬੀ.ਸੀ.

੮. ਗੁਰੂ ਹਰਿਗੋਬਿੰਦ ਸਾਹਿਬ ਸਿੱਖ ਸੁਸਾਇਟੀ, ਸਰੀ ਬੀ.ਸੀ.

੯. ਗੁਰਦੁਆਰਾ ਸ਼ੇਰੇ ਪੰਜਾਬ ਕਲਚਰਲ ਸੁਸਾਇਟੀ, ਸਰੀ ਬੀ.ਸੀ.

੧੦. ਸਿੱਖ ਟੈਂਪਲ, ਵਿਲੀਅਮਜ਼ ਲੇਕ ਬੀ.ਸੀ.

੧੧. ਗੁਰੂ ਗੋਬਿੰਦ ਸਿੰਘ ਸਿੱਖ ਟੈਂਪਲ ਐਸੋਸੀਏਸ਼ਨ, ਪ੍ਰਿੰਸ ਜਾਰਜ ਬੀ.ਸੀ.

੧੨. ਗੁਰਦੁਆਰਾ ਸਾਹਿਬ, ਪੈਨਟਿਕਟਨ ਬੀ.ਸੀ.

੧੩. ਗੁਰੂ ਨਾਨਕ ਸਿੱਖ ਸੁਸਾਇਟੀ, ਕੈਂਬਲਰਿਵਰ ਬੀ.ਸੀ.

੧੪. ਗੁਰੂ ਰਵਿਦਾਸ ਕਮਿਊਨਿਟੀ ਸੈਂਟਰ, ਬਰਨਬੀ ਬੀ.ਸੀ.

੧੫. ਓਕਨਾਗਨ ਸਿੱਖ ਟੈਂਪਲ ਐਂਡ ਕਲਚਰਲ ਸੁਸਾਇਟੀ, ਕਲੋਨਾ ਬੀ.ਸੀ.

੧੬. ਪਾਲਦੀ ਖਾਲਸਾ ਦੀਵਾਨ, ਸੁਸਾਇਟੀ, ਡੰਕਨ ਬੀ.ਸੀ.

੧੭. ਪੰਜਾਬੀ ਅਕਾਲੀ ਸਿੰਘ ਸੁਸਾਇਟੀ, ਵਿਕਟੋਰੀਆ ਬੀ.ਸੀ.

੧੮. ਸੁਕਾਮਿਸ਼ ਸਿੱਖ ਸੁਸਾਇਟੀ, ਸੁਕਾਮਿਸ਼ ਬੀ.ਸੀ.

**ਬਲਵੰਤ ਸਿੰਘ ਗਿੱਲ**

ਸਪੋਕਸ-ਪਰਸਨ

ਸਿੱਖ ਗੁਰਦੁਆਰਾ ਸੁਸਾਇਟੀਜ਼

(੧੧੧)

# ਲੰਗਰ ਦੇ 'ਹੁਕਮਨਾਮਾ' ਸੰਬੰਧੀ ਪ੍ਰੀਤਮ ਸਿੰਘ ਕਿਊ.ਸੀ. ਦੀ ਚਿੱਠੀ

੧੬ ਜੂਨ ੧੯੯੮

ਸੁਹਿਰਦ ਜਥੇਦਾਰ ਜੀ,

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਕੈਨੇਡਾ ਦੇ ਬੀ.ਸੀ. ਇਲਾਕੇ ਦੀਆਂ ਸਿੱਖ ਸੰਗਤਾਂ ਵਿਚ ਅੱਜ ਦੇ ਤਾਇਨਾਤ ਹੋਏ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਾਹਿਬ ਦੇ ਹੁਕਮਨਾਮਿਆਂ ਤੋਂ ਪੈਦਾ ਹੋਇਆ ਵਾਦ-ਵਿਵਾਦ ਉਤਰੀ ਅਮਰੀਕਾ ਅਤੇ ਪੰਜਾਬ ਦੀਆਂ ਅਖ਼ਬਾਰਾਂ ਵਿਚ ਖਰੂਦ ਪਾ ਰਿਹਾ ਹੈ। ਆਖਿਆ ਜਾਂਦਾ ਹੈ ਕਿ ਅਕਾਲ ਤਖ਼ਤ ਸਾਹਿਬ ਸਿੱਖੀ ਦਾ ਧੁਰਾ ਹੈ। ਇਹ ਬਿਆਨ ਸਿਰਫ਼ ਇਕ ਅਰਧ-ਸੱਚਾਈ ਹੈ। ਧੁਰਾ ਇਕੱਲਾ ਹੀ ਕੁਝ ਨਹੀਂ ਕਰ ਸਕਦਾ ਹੁੰਦਾ, ਉਸ ਨੂੰ ਪਹੀਏ ਚਾਹੀਦੇ ਹਨ ਅਤੇ ਸ਼ਕਤੀ ਚਾਹੀਦੀ ਹੈ। ਜਦੋਂ ਗੁਰੂ ਹਰਿਗੋਬਿੰਦ ਸਾਹਿਬ ਜੀ ਆਪ ਅੰਮ੍ਰਿਤਸਰ ਹੁੰਦੇ ਸਨ ਤਾਂ ਸੱਤਾ ਉੱਥੇ ਹੁੰਦੀ ਸੀ, ਪਰ ਜਦੋਂ ਹਜ਼ੂਰ ਕੀਰਤਪੁਰ ਸਾਹਿਬ ਹੁੰਦੇ ਸਨ ਤਾਂ ਸੱਤਾ ਉੱਥੇ ਹੁੰਦੀ ਸੀ। ਸ਼ਕਤੀ ਗੁਰਬਾਣੀ ਹੈ, ਸੋ "ਬਾਣੀ ਗੁਰੂ, ਗੁਰੂ ਹੈ ਬਾਣੀ" ਅਨੁਸਾਰ ਧੁਰਾ ਵੀ ਅਤੇ ਸ਼ਕਤੀ ਵੀ ਗੁਰੂ ਹਰਿਗੋਬਿੰਦ ਸਾਹਿਬ ਜੀ ਆਪ ਹੀ ਸਨ।

ਜਿਸ ਤਰ੍ਹਾਂ ਸਿੱਖ ਹਰ ਰੋਜ਼ ਅਰਦਾਸ ਵਿਚ ਪੁਕਾਰ ਕੇ ਪੰਜ ਤਖ਼ਤ ਸਾਹਿਬਾਨ ਨੂੰ ਯਾਦ ਕਰਦੇ ਹਨ, ਉਸ ਤੋਂ ਇਹ ਸਪੱਸ਼ਟ ਹੈ ਕਿ ਇਹ ਪੰਜ ਤਖ਼ਤ ਰਵਾਇਤ ਦਾ ਗੂੜ੍ਹਾ ਅਤੇ ਅਨਿੱਖੜਵਾਂ ਅੰਗ ਹਨ। ਜੇ ਗੁਰੂ ਗੋਬਿੰਦ ਸਿੰਘ ਜੀ ਆਨੰਦਪੁਰ ਸਾਹਿਬ ਹੁੰਦੇ ਸਨ ਤਾਂ ਸੱਤਾ ਕੇਸਗੜ੍ਹ ਸਾਹਿਬ ਹੁੰਦੀ ਸੀ ਅਤੇ ਜਦੋਂ ਸਾਹਿਬ ਦਮਦਮਾ ਸਾਹਿਬ ਹੋਣ ਤਾਂ ਇਹ ਦਮਦਮਾ ਸਾਹਿਬ ਵਿਚ ਹੁੰਦੀ ਸੀ। ਸੱਚਾਈ ਇਹ ਹੈ ਕਿ ਮੀਰੀ ਪੀਰੀ ਦੀ ਮਾਲਕੀ ਸਦਾ ਗੁਰੂ ਸਾਹਿਬਾਨ ਦੀ ਜਾਤਿ ਨਾਲ ਰਹਿੰਦੀ ਸੀ। ਗੁਰੂ ਗੋਬਿੰਦ ਸਿੰਘ ਜੀ ਆਪ ਕਦੇ ਅੰਮ੍ਰਿਤਸਰ ਤਸ਼ਰੀਫ਼ ਨਹੀਂ ਲਿਆਏ ਸਨ। ਜਦੋਂ ਗੁਰੂ ਜੀ ਦੇ ਮਹਿਲ, ਮਾਤਾ ਸੁੰਦਰੀ ਜੀ ਨੇ ਭਾਈ ਮਨੀ ਸਿੰਘ ਜੀ ਨੂੰ ਅਕਾਲ ਤਖ਼ਤ ਸਾਹਿਬ ਦਾ ਮੁਖ ਸੇਵਾਦਾਰ ਥਾਪਿਆ ਤਾਂ ਮਾਤਾ ਜੀ ਨੇ ਆਪ ਭਾਈ ਸਾਹਿਬ ਨੂੰ ਪੂਰੀ ਤਰ੍ਹਾਂ ਹਿਮਾਇਤ ਦਿੱਤੀ।

ਆਪਣੀ ਹਿਆਤ ਵਿਚ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਸਿੱਖ ਪੰਥ ਸਾਜ ਕੇ ਗੁਰਸਿੱਖਾਂ ਨੂੰ ਪੰਜ ਪਿਆਰਿਆਂ ਦੀ ਰਵਾਇਤ ਬਖ਼ਸ਼ੀ। ਪੰਜ ਤਖ਼ਤ ਵੀ ਉਸੇ ਤਰ੍ਹਾਂ ਹੀ ਮੀਰੀ ਦੀ ਸੇਧ ਦੇਣ ਲਈ ਹਨ। ਗੁਰੂ ਸਾਹਿਬ ਨੇ ਕਿਸੇ ਵੀ ਇਕ ਸਿੱਖ ਨੂੰ (ਭਾਵੇਂ ਉਹ ਕਿੰਨਾ ਵੀ ਪ੍ਰਮੁੱਖ ਕਿਉਂ ਨਾ ਹੋਵੇ) ਗੁਰੂ ਕੇ ਸਿੱਖਾਂ ਦੀ ਪਰਖ ਕਰਨ ਦੀ ਤਾਕਤ ਨਹੀਂ ਦਿੱਤੀ। ਸਿੱਖ ਦੀ ਸਿੱਖੀ ਦੀ ਪਰਖ ਤਾਂ ਗੁਰੂ ਨੇ ਆਪ ਹੀ ਕਰਨੀ ਹੈ। ਇਹ ਪੰਜ ਤਖ਼ਤ ਆਪਸ ਵਿਚ ਇੱਕੋ

ਜਿਹੀ ਸਮਾਨਤਾ ਰੱਖਦੇ ਹਨ। ਜਿਹੜਾ ਸਿੱਖ ਧਰਮ ਦਾ ਮੀਰੀ ਦਾ ਮਸਲਾ ਹੋਵੇ, ਉਹ ਇਨ੍ਹਾਂ ਪੰਜਾਂ ਤਖ਼ਤਾਂ ਦੇ ਨੀਯਤ ਕੀਤੇ ਹੋਏ ਜਥੇਦਾਰ ਸਾਹਿਬਾਨ ਉੱਤੇ ਸਿੱਖ ਜਗਤ ਦੀ ਬੇਹਤਰੀ, ਬਹਿਬੂਦੀ ਅਤੇ ਪ੍ਰਫੁੱਲਤਾ ਨੂੰ ਘੋਖ ਵਿਚਾਰ ਕੇ ਸਮੁੱਚੇ ਤੌਰ ਉੱਤੇ ਨਤੀਜਾ ਕੱਢਣ ਦੀ ਜ਼ਿੰਮੇਵਾਰੀ ਲਾਈ ਹੋਈ ਹੈ। ਮਿਸਾਲ ਕਾਇਮ ਹੈ ਕਿ ਦੋ ਸਿੱਖਾਂ ਦੇ ਹੋਏ ਝਗੜੇ ਨੂੰ, ਮਾਤਾ ਸੁੰਦਰੀ ਜੀ ਨੇ ਆਪ ਹੀ ਫ਼ੈਸਲਾ ਦੇ ਦੇਣ ਦੀ ਬਜਾਇ ਸਾਲਸ ਮੁਕੱਰਰ ਕੀਤਾ, ਜਿਹੜਾ ਦੋਹਾਂ ਧਿਰਾਂ ਦੀਆਂ ਗੱਲਾਂ ਸੁਣ ਕੇ ਫੇਰ ਵਾਜਬ ਫ਼ੈਸਲਾ ਦੇਵੇ। ਤਖ਼ਤ ਸਾਹਿਬਾਂ ਦੇ ਜਥੇਦਾਰਾਂ ਉਪਰ ਵੀ ਇਕੱਠੇ ਹੋ ਕੇ ਮਸਲੇ ਦੇ ਦੋਵੇਂ ਪਹਿਲੂਆਂ ਨੂੰ ਸੁਣ ਕੇ ਫਿਰ ਸਾਲਸੀ ਕਰਨੀ ਲਾਜ਼ਮੀ ਹੈ।

ਇਸ ਪਿਛੋਕੜ ਦੀ ਲੋਅ ਵਿਚ ਜ਼ਰਾ ਦੇਖੀਏ ਕਿ ਬੀ.ਸੀ. ਦੀ ਸੰਗਤ ਅਤੇ ਅਜੋਕੇ ਜਥੇਦਾਰ ਸਾਹਿਬ ਵਿਚਲਾ ਵਾਦ-ਵਿਵਾਦ ਕਿਸ ਤਰ੍ਹਾਂ ਨਜਿੱਠ ਹੋ ਰਿਹਾ ਹੈ :

### ੧. ਹੁਕਮਨਾਮਾ, ਮਿਤੀ ੨੦ ਅਪ੍ਰੈਲ ੧੯੯੮ (ਐਗਜ਼ੀਬਿਟ ਨੰ: ੧)

(ੳ) ਇਸ 'ਹੁਕਮਨਾਮੇ' ਵਿਚ ਕਿਸੇ ਉਸ ਸੰਸਥਾ ਦਾ ਨਾਮ ਨਹੀਂ ਹੈ, ਜਿਸ ਦੀ ਸੰਗਤ ਆਮ ਤੌਰ 'ਤੇ ਕੁਰਸੀਆਂ ਉੱਤੇ ਬੈਠ ਕੇ ਗੁਰੂ ਦਾ ਲੰਗਰ ਮੇਜ਼ਾਂ ਉੱਤੇ ਪਾਨ ਕਰਦੀ ਹੈ।

(ਅ) ਆਪ ਲਿਖਦੇ ਹੋ ਕਿ 'ਪੰਜ ਸਿੰਘ ਸਾਹਿਬਾਨ ਦੀ ਇਕੱਤਰਤਾ ਹੋਈ'। ਇੰਡੀਆ ਵਿਚ 'ਸਿੰਘ ਸਾਹਿਬ' ਦਾ ਤਖ਼ੱਲਸ ਸਿਰਫ਼ ਪੰਜ ਤਖ਼ਤ ਸਾਹਿਬਾਨ ਦੇ ਨੀਯਤ ਜਥੇਦਾਰਾਂ 'ਤੇ ਹੀ ਲਾਗੂ ਹੁੰਦਾ ਹੈ। ਉਤਰੀ ਅਮਰੀਕਾ ਦੇ ਅਖ਼ਬਾਰਾਂ ਨੇ ਛਾਪਿਆ ਸੀ ਕਿ ਜਥੇਦਾਰ ਸਾਹਿਬ ਅਕਾਲ ਤਖ਼ਤ ਸਾਹਿਬ ਨੇ ਪੰਜ ਗ੍ਰੰਥੀ ਸਾਹਿਬਾਨ ਨਾਲ ਬੈਠ ਕੇ ਫ਼ੈਸਲਾ ਕੀਤਾ ਸੀ। ਜੇ ਉਹ ਖ਼ਬਰ ਗ਼ਲਤ ਸੀ ਅਤੇ ਤੁਹਾਡੇ ਨਾਲ ਸੱਚਮੁੱਚ ਹੀ ਚਾਰ ਤਖ਼ਤ ਸਾਹਿਬਾਨ ਦੇ ਜਥੇਦਾਰ ਸ਼ਾਮਿਲ ਸਨ ਤਾਂ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਾਹਿਬ ਹੁੰਦਿਆਂ ਹੋਇਆਂ ਕੀ ਤੁਹਾਨੂੰ ਸੰਗ ਲਗਦੀ ਸੀ ਉਨ੍ਹਾਂ ਉੱਚ ਹਸਤੀਆਂ ਦੇ ਨਾਮ ਲੈਂਦਿਆਂ ਅਤੇ ਲਿਖਦਿਆਂ ? ਨਾਲੇ ਜੇ ਉਹ ਸਾਰੇ ਇਸ ਕਾਰਵਾਈ ਵਿਚ ਤੁਹਾਡੇ ਨਾਲ ਸਹਿਮਤ ਸਨ ਤਾਂ ਉਨ੍ਹਾਂ ਚੌਹਾਂ ਨੇ ਆਪਣੇ ਦਸਤਖ਼ਤ ਕਿਉਂ ਨਾ ਕੀਤੇ ? ਜਿਸ ਮਸਲੇ ਦਾ ਤੁਸੀਂ ਜ਼ਿਕਰ ਕਰਦੇ ਹੋ, ਇਹ ਕੋਈ ਸਾਧਾਰਨ ਜਿਹੀ ਗੱਲ ਨਹੀਂ ਸੀ, ਦੇਸ਼ ਅਤੇ ਪ੍ਰਦੇਸ਼ ਦੀਆਂ ਸੰਗਤਾਂ (ਜਿਨ੍ਹਾਂ ਦੀ ਤਾਦਾਦ ਲੱਖਾਂ ਵਿਚ ਹੈ) ਉਪਰ ਅਸਰਦੇਹ ਹੈ।

(ੲ) ਆਪ ਹੋਰ ਲਿਖਦੇ ਹੋ ਕਿ ਪਿਛਲੇ ਲੰਮੇ ਸਮੇਂ ਤੋਂ ਦੇਸ਼ ਵਿਦੇਸ਼ ਵਿਚ ਵਿਵਾਦ ਸੀ। ਸਵਾਲ ਉਠਦਾ ਹੈ, ਆਪ ਦੀ ਸੰਸਥਾ ਨੇ ਏਨਾ ਲੰਮਾ ਸਮਾਂ ਚੁੱਪ ਕਿਉਂ ਧਾਰ ਰੱਖੀ ? ਇਸ ਸਮੇਂ ਵਿਚ ਜਥੇਦਾਰ ਸਾਹਿਬਾਨਾਂ ਨੇ ਕੀ ਸਾਮੱਗਰੀ ਇਕੱਤਰ ਕੀਤੀ, ਜਿਸ ਤੋਂ ਇਹ ਪਤਾ ਕੀਤਾ ਗਿਆ ਹੋਵੇ ਕਿ ਸੰਗਤਾਂ ਦੇ ਵਿਚਾਰ ਕੀ ਹਨ ਅਤੇ ਉਨ੍ਹਾਂ ਦਾ ਕੁਰਸੀਆਂ ਉਪਰ ਬੈਠ ਕੇ ਮੇਜ਼ਾਂ ਉਪਰ ਲੰਗਰ ਪਾਨ ਕਰਨਾ

ਕਿਵੇਂ ਮਰਿਆਦਾ ਦੀ ਉਲੰਘਣਾ ਕਰਦਾ ਹੈ।

(ਸ) ਆਪ ਲਿਖਦੇ ਹੋ "ਗੁਰੂ ਸਾਹਿਬ ਵੇਲੇ ਦੀ ਕਾਇਮ ਕੀਤੀ ਹੋਈ ਪੰਗਤ ਦੀ ਮਰਿਆਦਾ ਨੂੰ ਸ਼ਰਧਾ ਸਤਿਕਾਰ ਨਾਲ ਹਰ ਹੀਲੇ ਕਾਇਮ ਰੱਖਿਆ ਜਾਵੇ।" ਸਵਾਲ ਪੈਦਾ ਹੁੰਦਾ ਹੈ ਕਿ ਅੰਮ੍ਰਿਤਸਰ ਦੇ ਲੰਗਰਖ਼ਾਨੇ ਸਮੇਤ, ਕਿਹੜਾ ਐਡਾ ਵੱਡਾ ਹਾਲ ਹੈ, ਜਿਸ ਵਿਚ ਸੰਗਤ ਨੂੰ ਇਕ ਕਤਾਰ ਵਿਚ ਬਿਠਾ ਕੇ ਲੰਗਰ ਛਕਾਇਆ ਜਾ ਸਕਦਾ ਹੈ ? ਹਰ ਕਮਰੇ ਦੀ ਚਾਰਦੀਵਾਰੀ ਸੀਮਤ ਹੁੰਦੀ ਹੈ, ਅਵੱਸ਼ ਹੀ ਪੰਗਤ ਨੂੰ ਕਈ ਕਈ ਹਿੱਸਿਆਂ ਵਿਚ ਬਿਠਾਉਣਾ ਪੈਂਦਾ ਹੈ। ਇਕ ਹਿੱਸਾ ਉੱਚਿਆਂ ਦਾ ਬਣ ਸਕਦਾ ਹੈ, ਦੂਜਾ ਨੀਵਿਆਂ ਦਾ। ਪੰਗਤ ਵਿਚ ਬੈਠ ਕੇ ਲੰਗਰ ਪਾਨ ਕਰਨਾ ਸਿੱਖ ਧਰਮ ਦਾ ਮੂਲ ਸਿਧਾਂਤ ਹੈ, ਇਸ ਲਈ ਨਹੀਂ ਕਿ ਇਕ ਕਤਾਰ ਵਿਚ ਬੈਠਣਾ ਧਾਰਮਿਕ ਅਸੂਲ ਹੈ, ਬਲਕਿ ਇਸ ਲਈ ਕਿ ਊਚ-ਨੀਚ ਦਾ ਖੰਡਨ ਹੋਵੇ, ਸੋ ਗੁਰੂ ਦਾ ਲੰਗਰ ਹਰ ਪ੍ਰਾਣੀ ਵਾਸਤੇ ਖੁੱਲ੍ਹਾ ਹੈ। ਹਰ ਕੋਈ ਇਕੋ ਭਾਂਤ ਦਾ ਭੋਜਨ, ਬਿਨਾਂ ਕਿਸੇ ਭੇਦ-ਭਾਵ ਦੇ ਇਕੱਠੇ ਬੈਠ ਕੇ ਛੱਕ ਸਕਦਾ ਹੈ। ਜੇ ਇਕੋ ਕਿਸਮ ਦੇ ਮੇਜ਼, ਨਾਲੋ-ਨਾਲ ਲਗਾਏ ਹੋਣ ਅਤੇ ਉਨ੍ਹਾਂ ਉਪਰ ਆਹਮੋ-ਸਾਹਮਣੇ ਕੁਰਸੀਆਂ ਲਗਾ ਕੇ ਸੰਗਤਾਂ ਸਜ ਜਾਣ (ਨੰਗੇ ਪੈਰੀਂ ਹੋ, ਸਿਰ ਢੱਕਿਆ ਹੋਵੇ) ਤਾਂ ਕੀ ਗੁਰ-ਮਰਿਆਦਾ ਦਾ ਉਲੰਘਣ ਹੋਵੇਗਾ ?

(ਹ) ਜ਼ਮੀਨ ਉਪਰ ਬੈਠਿਆਂ ਅਵੱਸ਼ ਹੀ ਪੈਰ ਥਾਲੀ ਨੂੰ ਲੱਗਣਗੇ। ਇਹ ਲੰਗਰ ਦਾ ਸਤਿਕਾਰ ਹੋਵੇਗਾ ਕਿ ਨਿਰਾਦਰੀ ? ਵਰਤਾਰਿਆਂ ਦੀ ਆਵਾਜਾਈ ਹੁੰਦੀ ਹੈ, ਦਾਲ ਵੀ ਡੁਲ੍ਹਦੀ ਹੈ, ਪਾਣੀ ਡੁਲ੍ਹਦਾ ਹੈ। ਅਗਲੀ ਸੰਗਤ ਦੇ ਬਸਤਰ ਵੀ ਖ਼ਰਾਬ ਹੁੰਦੇ ਹਨ। ਕੁਰਸੀਆਂ ਉਪਰ ਬੈਠਣ ਨਾਲ ਇਹ ਸਾਰੀਆਂ ਗ਼ਲਤ ਗੱਲਾਂ ਨਹੀਂ ਹੁੰਦੀਆਂ।

(ਕ) ਸਿੱਖ ਸੰਗਤ ਬਾਕੀ ਇਨਸਾਨ ਵਾਂਗ ਹੀ ਹੈ। ਸਮੇਂ ਦੇ ਨਾਲ ਨਾਲ ਇਹ ਵੀ ਉਸੇ ਤਰ੍ਹਾਂ ਹੀ ਵਧਦੀਆਂ ਫੁਲਦੀਆਂ ਹਨ। ਇਹ ਕੌਮ ਚੜ੍ਹਦੀ ਕਲਾ ਦੀ ਧਾਰਨੀ ਹੈ। ਇਨ੍ਹਾਂ ਨੂੰ ਲਕੀਰ ਦਾ ਫ਼ਕੀਰ ਬਣਾਉਣ ਦੀ ਬਜਾਏ ਪ੍ਰਫੁੱਲਤਾ ਵੱਲ ਦੀ ਸੇਧ ਦੇਣੀ ਉਚਿਤ ਹੈ। ਇਕ ਵੇਲਾ ਸੀ, ਡੂਨੇ ਵਿਚ ਦਾਲ ਪਾ ਕੇ ਪਤਲਾਂ ਉਪਰ ਰੋਟੀ ਰੱਖ ਕੇ, ਭੁੰਜੇ ਬੈਠ ਕੇ ਖਾਂਦੇ ਹੁੰਦੇ ਸਨ। ਫੇਰ ਥਾਲੀਆਂ, ਕੌਲੀਆਂ, ਛੰਨੇ ਅਤੇ ਗਲਾਸ ਬਣ ਗਏ। ਅੱਜ ਕੱਲ੍ਹ ਪਲਾਸਟਿਕ ਜਾਂ ਸਟੇਨਲੈਸ ਸਟੀਲ ਦੀਆਂ ਟਰੇਆਂ ਹਨ। ਭੁੰਜੇ ਬੈਠਣ ਤੋਂ ਤੱਪੜ, ਮੂੜ੍ਹੇ, ਪੀੜ੍ਹੀਆਂ, ਤਪਾਈਆਂ ਅਤੇ ਕੁਰਸੀਆਂ ਉਪਰ ਬੈਠਣਾ ਅਤੇ ਖਾਣਾ ਆਮ ਰਿਵਾਜ ਹੋ ਗਿਆ ਹੋਇਆ ਹੈ। ਕੀ ਤੁਹਾਡੀ ੨੦ ਅਪ੍ਰੈਲ ੧੯੯੮ ਦੀ ਬੈਠਕ ਵਿਚ ਇਨ੍ਹਾਂ ਪਹਿਲੂਆਂ ਉੱਤੇ ਵਿਚਾਰ ਹੋਈ ਸੀ ? ਜੇ ਹੋਈ ਸੀ ਤਾਂ ਤੁਹਾਡਾ ਇਹ ਪਰਮ ਫ਼ਰਜ਼ ਬਣਦਾ ਹੈ ਕਿ ਸੰਗਤਾਂ ਨੂੰ ਪੂਰੀ ਤਫ਼ਸੀਲ ਨਾਲ ਸ਼ਮੂਲੀਅਤ ਕਰਦੇ ਹੋਏ ਹਰੇਕ ਜਥੇਦਾਰ ਸਾਹਿਬ ਦੇ ਵਿਚਾਰਾਂ ਤੋਂ ਵਾਕਫ਼ ਕਰਾਓ।

(ਖ) ਆਪ ਦੇ ਹੁਕਮਨਾਮੇ ਤੋਂ ਇਹ ਪ੍ਰਤੀਤ ਹੁੰਦਾ ਹੈ ਕਿ ਆਪ ਨੂੰ ਇਸ ਗੱਲ ਦਾ ਇਲਮ ਨਹੀਂ ਹੈ ਕਿ ਦੁਨੀਆਂ ਵਿਚ ਕਿਹੜੇ ਕਿਹੜੇ ਗੁਰਦੁਆਰੇ ਕੁਰਸੀਆਂ ਮੇਜ਼ਾਂ ਦਾ ਇਸਤੇਮਾਲ ਕਰਦੇ ਹਨ। ਜੇ ਇਉਂ ਨਾ ਹੁੰਦਾ ਤਾਂ ਤੁਸੀਂ 'ਹੁਕਮਨਾਮਾ' ਉਨ੍ਹਾਂ ਸੰਸਥਾਵਾਂ ਨੂੰ ਸਪੱਸ਼ਟ ਤੌਰ ਉੱਤੇ ਸਿੱਧਾ ਹੀ ਆਇਦ ਕਰਦੇ। ਸੁਭਾਵਿਕ ਹੀ, ਇਹ ਐਕਸ਼ਨ ਲੈਣ ਤੋਂ ਪਹਿਲਾਂ ਉਨ੍ਹਾਂ ਤੋਂ ਕਾਰਨ ਪੁੱਛਦੇ ਅਤੇ ਉਨ੍ਹਾਂ ਦੀਆਂ ਮਜਬੂਰੀਆਂ ਨੂੰ ਘੋਖਦੇ। ਹੋ ਸਕਦਾ ਹੈ ਕਿ ਆਪਣੇ ਤਜਰਬੇ ਅਤੇ ਰਸੂਖ਼ ਸਦਕਾ ਤੁਸੀਂ ਉਨ੍ਹਾਂ ਦੀ ਸਮੱਸਿਆ ਜੇ ਦੂਰ ਨਹੀਂ ਤਾਂ ਘੱਟ ਜ਼ਰੂਰ ਕਰ ਸਕਦੇ ਸੀ। ਤੁਸੀਂ ਇਸ ਤਰ੍ਹਾਂ ਨਾ ਕਰ ਕੇ ਅਨਿਆਏ ਕੀਤਾ ਹੈ। ਪੰਥ ਨੇ ਆਪ ਨੂੰ ਏਨੀ ਉੱਚਤਾ ਬਖ਼ਸ਼ੀ ਹੈ, ਜਿਸ ਕਾਰਨ ਤੁਸੀਂ ਪੰਥ ਦੇ ਰਿਣੀ ਹੋਵੋ ਅਤੇ ਐਸੇ ਮਾਕੂਲ ਫ਼ੈਸਲੇ ਕਰੋ, ਜਿਨ੍ਹਾਂ ਨਾਲ ਪੰਥ ਦੀ ਪ੍ਰਫੁੱਲਤਾ ਨੂੰ ਸੇਧ ਮਿਲੇ ਅਤੇ ਸੰਗਤਾਂ ਤੁਹਾਡੀ ਗੁਰਮੁਖਤਾ ਉੱਤੇ ਨਾਜ਼ ਕਰਨ।

(ਗ) ਇਸ 'ਹੁਕਮਨਾਮੇ' ਸਦਕੇ, ਇਕ ਘੋਰ ਅਨਿਆਏ ਤੁਸੀਂ ਉਸ ਨਿਰਬਲ ਅਤੇ ਬੇਜ਼ਬਾਨ ਸ਼੍ਰੇਣੀ ਨਾਲ ਕਰ ਦਿੱਤਾ ਹੈ, ਜਿਸ ਦੇ ਮੈਂਬਰ ਜਾਨਾਂ ਹੀਲ ਕੇ ਜਾਂ ਕਹੋ ਪੋਰ੍ਹਿਆ ਪੋਰ੍ਹਿਆ ਕਰ ਕੇ ਪ੍ਰਦੇਸ਼ਾਂ ਵਿਚ ਪਹੁੰਚਦੇ ਹਨ ਅਤੇ ਸੰਗਤਾਂ ਨੂੰ ਸ਼ਬਦ ਕੀਰਤਨ ਅਤੇ ਕਥਾ ਰਾਹੀਂ ਗੁਰਬਾਣੀ ਨਾਲ ਜੋੜਦੇ ਹਨ। ਤੁਸੀਂ ਆਪਣੀ ਜ਼ਿੰਮੇਵਾਰੀ ਉਨ੍ਹਾਂ 'ਦੋਸ਼ੀ' ਗੁਰਦੁਆਰਿਆਂ ਨਾਲ ਨਜਿੱਠਣ ਦੀ ਬਜਾਏ ਇਨ੍ਹਾਂ ਕਮਜ਼ੋਰ ਸ਼੍ਰੇਣੀਆਂ ਦੇ ਗਲ ਪਾ ਦਿੱਤੀ ਹੈ। ਜਿਹੜੀ ਤੁਸੀਂ ਉਨ੍ਹਾਂ ਦੇ ਬਰਖ਼ਿਲਾਫ਼ 'ਪੰਥਕ ਕਾਰਵਾਈ' ਕਰਨ ਦੀ ਧਮਕੀ ਦਿੱਤੀ ਹੈ, ਇਹ ਸਰਾਸਰ ਨਾਵਾਜਬ ਹੈ ਅਤੇ ਇਹ ਤੁਹਾਡੇ ਸਤਿਕਾਰਯੋਗ ਆਸਨ ਨੂੰ ਬਿਲਕੁਲ ਸ਼ੋਭਾ ਨਹੀਂ ਦਿੰਦੀ।

(ਘ) ਕਿਊਬੈਕ ਦੇ ਮੌਨਟ੍ਰੀਆਲ ਸ਼ਹਿਰ ਵਿਚ ਦੋ ਗੁਰਦੁਆਰੇ ਸਨ। ਦੋਹਾਂ ਵਿਚ ਹੀ ਸੰਗਤਾਂ ਕੁਰਸੀਆਂ ਉੱਤੇ ਬੈਠ ਕੇ, ਮੇਜ਼ਾਂ ਉਪਰ ਲੰਗਰ ਪਾਨ ਕਰਦੀਆਂ ਸਨ। ਸਮੇਂ ਦੇ ਪਲਟੇ ਨਾਲ, ਇਕ ਗੁਰਦੁਆਰੇ ਉਪਰ ਨਵੀਂ ਪਾਰਟੀ ਦਾ ਕਬਜ਼ਾ ਹੋ ਗਿਆ ਤਾਂ ਉਸ ਨੇ ਕੁਰਸੀਆਂ ਮੇਜ਼ ਚੁੱਕ ਦਿੱਤੇ ਅਤੇ ਭੁੰਜੇ ਬੈਠ ਕੇ ਲੰਗਰ ਛਕਣ ਦੀ ਮਰਿਆਦਾ ਕਰ ਲਈ। ਕੁਝ ਮਹੀਨਿਆਂ ਪਿੱਛੋਂ ਉਨ੍ਹਾਂ ਨੇ ਉਸ ਦੂਸਰੇ ਗੁਰਦੁਆਰਾ ਸਾਹਿਬ ਉੱਤੇ ਧਾਅਵਾ ਬੋਲ ਦਿੱਤਾ ਅਤੇ ਜ਼ਬਰਦਸਤੀ ਕੁਰਸੀਆਂ ਮੇਜ਼ ਚੁੱਕਣੇ ਸ਼ੁਰੂ ਕਰ ਦਿੱਤੇ। ਮਾਮਲਾ ਪੁਲਿਸ ਦੇ ਹੱਥ ਗਿਆ ਤਾਂ ਉਹ ਲੋਕ ਪਿੱਛੇ ਹੱਟ ਗਏ। ਇਸ ਗੁਰਦੁਆਰਾ ਸਾਹਿਬ ਨੇ ਅਕਾਲ ਤਖ਼ਤ ਸਾਹਿਬ ਨੂੰ ਤਿੰਨ ਰਜਿਸਟਰਡ ਖ਼ਤ ਲਿਖੇ ਅਤੇ ਆਪਣੀਆਂ ਮਜਬੂਰੀਆਂ ਦਰਸਾਉਂਦਿਆਂ ਹੋਇਆਂ ਬੇਨਤੀ ਕੀਤੀ ਕਿ ਇਨ੍ਹਾਂ ਹਾਲਤਾਂ ਵਿਚ ਮੇਜ਼ਾਂ ਕੁਰਸੀਆਂ ਦੇ ਇਸਤੇਮਾਲ ਨੂੰ ਮਰਿਆਦਾ ਦੀ ਉਲੰਘਣਾ ਨਾ ਮਿਥਿਆ ਜਾਵੇ। ਅਕਾਲ ਤਖ਼ਤ ਸਾਹਿਬ ਦਾ ਜਵਾਬ ਤਾਂ ਕੀ ਆਉਣਾ ਸੀ, ਅਖ਼ਬਾਰਾਂ ਤੋਂ ਸੋਅ ਲੱਗੀ ਕਿ ਇਕ 'ਹੁਕਮਨਾਮਾ' ਜਾਰੀ ਹੋ ਚੁੱਕਾ ਹੈ। ਸੋ ਗੁਰਦੁਆਰਾ ਸਾਹਿਬ ਨੇ ਰਾਗੀਆਂ

ਢਾਡੀਆਂ ਦੇ ਰਾਹੀਂ ਇਸ 'ਹੁਕਮਨਾਮੇ' ਦੀ ਨਕਲ ਹਾਸਿਲ ਕਰ ਲਈ। ਸਵਾਲ ਉਠਦਾ ਹੈ, ਐਨੀ ਚੁੱਪ ਪਿੱਛੋਂ ਕਿਸ ਮੂੰਹ ਨਾਲ ਅਕਾਲ ਤਖ਼ਤ ਸਾਹਿਬ ਇਸ ਗੁਰਦੁਆਰਾ ਸਾਹਿਬ ਉਪਰ ਇਹ 'ਹੁਕਮਨਾਮਾ' ਲਾਗੂ ਕਰ ਸਕਦੇ ਹਨ ? ਗ਼ਰੀਬ ਰਾਗੀਆਂ ਅਤੇ ਢਾਡੀਆਂ ਉਪਰ ਕਹਿਰ ਢਾਅ ਕੇ ?

(ਙ) ਇਕ ਪਾਸੇ ਮਰਦਾਂ ਅਤੇ ਇਸਤਰੀਆਂ ਦੇ ਗ਼ੁਸਲਖ਼ਾਨੇ ਅਤੇ ਦੂਸਰੇ ਪਾਸੇ ਬੱਚਿਆਂ ਦੀਆਂ ਕਲਾਸਾਂ ਲਈ ਰਾਹ ਛੱਡ ਕੇ ਸਿਰਫ਼ ੨੦ ਫੁੱਟ ਜ਼ਰਬ ੨੦ ਫੁੱਟ ਥਾਂ ਬਚਦੀ ਹੈ। ਇਸ ਵਲਗਣ ਵਿਚ ਜੇ ੩੫੦ ਮੈਂਬਰਾਂ ਵਿਚੋਂ ਅੱਧੇ ਵੀ ਲੰਗਰ ਲਈ ਹਾਜ਼ਿਰ ਹੋਣ ਤਾਂ ਕਿੰਨੀ ਮੁਸ਼ਕਿਲ ਬਣ ਜਾਂਦੀ ਹੈ। ਕੁਰਸੀਆਂ ਮੇਜ਼ਾਂ ਦੀ ਵਰਤੋਂ ਨਾਲ ਸਾਰੇ ਆਸਾਨੀ ਨਾਲ ਸਮਾਅ ਸਕਦੇ ਹਨ।

ਆਪਦਾ ਮਿਤੀ ੨੦ ਅਪ੍ਰੈਲ ੧੯੯੮ ਦੇ ਅਹਿਦ ਕੀਤੇ ਹੋਏ 'ਹੁਕਮਨਾਮੇ' ਦਾ ਉਪਰ ਦੱਸਿਆ ਵਿਸ਼ਲੇਸ਼ਣ ਕਰਨ ਉਪਰੰਤ ਇਹ ਸਿੱਧ ਹੁੰਦਾ ਹੈ ਕਿ :

੧. ਇਹ ਅਨਿਯਮਿਤ ਹੈ;
੨. ਜਿਹੜੀਆਂ ਸੰਸਥਾਵਾਂ ਨੂੰ ਤੁਸੀਂ ਕਸੂਰਵਾਰ ਠਹਿਰਾਉਣਾ ਚਾਹੁੰਦੇ ਹੋ, ਉਨ੍ਹਾਂ ਨੂੰ ਤਾਂ ਇਹ 'ਹੁਕਮਨਾਮਾ' ਮੁਖ਼ਾਤਬ ਹੀ ਨਹੀਂ ਕੀਤਾ ਹੋਇਆ;
੩. ਇਹ 'ਹੁਕਮਨਾਮਾ' ਆਪ ਦੇ ਅਧਿਕਾਰ ਖੇਤਰ ਤੋਂ ਬਾਹਰ ਹੈ;
੪. ਆਪ ਦੇ ਉਪਰ ਇਕ ਧਾਰਮਿਕ ਜ਼ਿੰਮੇਵਾਰੀ ਹੈ ਕਿ ਆਪ ਇਹ ਸਾਬਤ ਕਰੋ ਕਿ ਕੁਰਸੀਆਂ ਮੇਜ਼ ਵਰਤਣ ਵਾਲੀਆਂ ਸੰਸਥਾਵਾਂ ਕਿਵੇਂ ਗੁਰੂ ਦੇ ਲੰਗਰ ਨੂੰ ਸ਼ਰਧਾ ਅਤੇ ਸਤਿਕਾਰ ਨਹੀਂ ਦਿੰਦੀਆਂ।
੫. ਜਿਹੜੀ ਤੁਸੀਂ ਸੇਵਾ ਨਿਭਾਉਣ ਵਾਲੇ ਰਾਗੀ, ਗ੍ਰੰਥੀ, ਢਾਡੀ ਅਤੇ ਪ੍ਰਚਾਰਕ ਸ਼੍ਰੇਣੀਆਂ ਨੂੰ ਅਕਾਲ ਤਖ਼ਤ ਸਾਹਿਬ ਵੱਲੋਂ ਸਜ਼ਾ ਦੇਣ ਦੀ ਧਮਕੀ ਦਿੱਤੀ ਹੈ, ਇਹ ਬਿਲਕੁਲ ਅਯੋਗ ਹੈ।
੬. ਇਨ੍ਹਾਂ ਸਭ ਕਾਰਨਾਂ ਕਰ ਕੇ ਆਪ ਨੂੰ ਚੁਣੌਤੀ ਦਿੱਤੀ ਜਾਂਦੀ ਹੈ ਕਿ ਫ਼ੌਰਨ ਹੀ ਇਸ 'ਹੁਕਮਨਾਮੇ' ਨੂੰ ਵਾਪਸ ਲੈ ਲਓ ਵਰਨਾ ਜਿਨ੍ਹਾਂ ਨੂੰ ਤੁਸੀਂ 'ਕਸੂਰਵਾਰ' ਠਹਿਰਾਉਂਦੇ ਹੋ, ਉਹ ਸੰਗਤਾਂ ਯੋਗ ਕਾਰਵਾਈ ਆਰੰਭ ਕਰਨਗੀਆਂ ਅਤੇ ਸਾਰੀ ਪ੍ਰਤਿਸ਼ਠਾ ਦੇ ਤੁਸੀਂ ਆਪ ਹੀ ਜ਼ਿੰਮੇਵਾਰ ਹੋਵੋਗੇ।

ਨਿਰਧਾਰਤ ਸੰਗਤਾਂ ਨਿਮਿਤ
ਪ੍ਰੀਤਮ ਸਿੰਘ ਕਿਅਊ. ਸੀ. ਮੌਂਟ੍ਰੀਆਲ

---

ਉਤਾਰਾ- ੧. ਜਥੇਦਾਰ ਗੁਰਚਰਨ ਸਿੰਘ ਟੌਹੜਾ ਜੀ, ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ
੨. ਭਾਈ ਮਨਜੀਤ ਸਿੰਘ ਜੀ, ਜਥੇਦਾਰ ਕੇਸਗੜ੍ਹ ਸਾਹਿਬ, ਆਨੰਦਪੁਰ ਸਾਹਿਬ

## (੧੧੨)

# ਜਥੇਦਾਰ ਟੌਹੜਾ ਨੂੰ ਲਿਖੀ ਚਿੱਠੀ

ਜਥੇਦਾਰ ਗੁਰਚਰਨ ਸਿੰਘ ਟੌਹੜਾ ਜੀ
ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਅੰਮ੍ਰਿਤਸਰ, ਪੰਜਾਬ (ਇੰਡੀਆ)
ਸੁਹਿਰਦ ਜਥੇਦਾਰ ਜੀ,

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰ ਜੀ ਕੀ ਫਤਹਿ॥

ਇਸ ਪੱਤ੍ਰਿਕਾ ਨਾਲ ਹੀ ਆਪ ਨੂੰ ਇਕ ਚਿਤਾਵਨੀ ਨੋਟਿਸ ਦੀ ਨਕਲ ਭੇਜ ਰਿਹਾ ਹਾਂ, ਜਿਹੜਾ ਉਨ੍ਹਾਂ ਨਿਰਧਾਰਿਤ ਸੰਗਤਾਂ ਦੇ ਨਿਮਿਤ ਮੈਂ ਸਿੰਘ ਸਾਹਿਬ ਭਾਈ ਰਣਜੀਤ ਸਿੰਘ ਜੀ ਨੂੰ ਭੇਜਿਆ ਹੈ। ਅਖ਼ਬਾਰਾਂ ਵਿਚ ਛਪਿਆ ਹੈ ਕਿ ਆਪ ਨੇ ਸਿੰਘ ਸਾਹਿਬ ਦੇ ਇਸ ਹੁਕਮਨਾਮੇ ਦੀ ਪ੍ਰੋੜ੍ਹਤਾ ਕੀਤੀ ਹੈ, ਪਰ ਇਹ ਕੋਈ ਛੋਟਾ ਜਿਹਾ ਮਸਲਾ ਨਹੀਂ ਹੈ, ਜਿਸ ਨੂੰ ਸਿੰਘ ਸਾਹਿਬ ਆਪ ਹੀ ਭੁਗਤਾ ਸਕਣ। 'ਰਹਿਤਨਾਮਾ' ਤਿਆਰ ਕਰਨ ਵਾਸਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਕਈ ਦਹਾਕੇ ਲਾਏ ਸਨ ਅਤੇ ਅਨੇਕਾਂ ਹੀ ਧਾਰਮਿਕ ਆਗੂ ਅਤੇ ਬੁੱਧੀਜੀਵੀਆਂ ਨੇ ਹਿੱਸਾ ਲਿਆ ਸੀ, ਲੰਗਰ ਦੇ ਮਸਲੇ ਵਿਚ ਸਿਰਫ਼ ਇਹ ਹੀ ਕਹਿ ਦੇਣਾ ਕਿ ਪੰਗਤ ਵਿਚ ਭੁੰਜੇ ਬੈਠ ਕੇ ਲੰਗਰ ਛਕਿਆ ਜਾਵੇ, ਤਦ ਹੀ ਉਹ ਗੁਰ-ਮਰਿਆਦਾ ਮਕਬੂਲ ਹੈ, ਇਹ ਗ਼ਲਤ ਬਿਆਨੀ ਹੈ। ਪੰਗਤ ਵਿਚ ਬੈਠਣ ਦਾ ਮਕਸਦ ਊਚ-ਨੀਚ ਨੂੰ ਮਿਟਾਉਣਾ ਹੈ। ਅੱਜ ਦੇ ਜ਼ਮਾਨੇ ਵਿਚ ਕਿੰਨੇ ਕੁ ਗੁਰੂ ਦੇ ਸਿੱਖ ਹਨ, ਜਿਹੜੇ ਭੁੰਜੇ ਬੈਠ ਕੇ ਭੋਜਨ ਛਕਦੇ ਹਨ ? ਹੁਣ ਤਾਂ ਪਿੰਡਾਂ ਵਿਚ ਜੱਟ ਵੀ ਹੱਲ ਛੱਡ ਕੇ ਟਰੈਕਟਰਾਂ ਨਾਲ ਆਪਣੀ ਖੇਤੀ ਕਰਦੇ ਹਨ। ਕੁਰਸੀਆਂ ਉੱਤੇ ਬੈਠ ਕੇ ਮੇਜ਼ ਉਪਰ ਗੁਰੂ ਦਾ ਲੰਗਰ ਛਕਣਾ ਉਸ ਲੰਗਰ ਦੀ ਮਹਾਨਤਾ ਨੂੰ ਬਰਕਰਾਰ ਰਖਦਾ ਹੈ ਅਤੇ ਇਕੋ ਜਿਹੀਆਂ ਤਰਤੀਬ ਨਾਲ ਲੱਗੀਆਂ ਮੇਜ਼ਾਂ ਉਪਰ ਇਕੋ ਜਿਹਾ ਭੋਜਨ ਛਕਿਆ ਜਾਣਾ ਊਚ-ਨੀਚ ਨੂੰ ਦੂਰ ਕਰਦਾ ਹੈ।

ਹੁਣ ਅਸੀਂ ਇੱਕੀਵੀਂ ਸਦੀ ਦੇ ਨੱਕੇ ਉੱਤੇ ਪਹੁੰਚ ਗਏ ਹਾਂ। ਆਪਣਾ ਲੰਬਾ ਤਜਰਬਾ ਅਤੇ ਰਸੂਖ਼ ਵਰਤੋ! ਤੁਹਾਨੂੰ ਕਿਸੇ ਦੀ ਝੋਲੀ ਚੁੱਕਣ ਦੀ ਲੋੜ ਨਹੀਂ ਹੈ ਅਤੇ ਕਿਸੇ ਤੋਂ ਭੈਅ ਖਾਣ ਦਾ ਸਮਾਂ ਵੀ ਬੀਤ ਚੁੱਕਾ ਹੈ। ਸੱਚਤਾ ਦੇ ਹਾਮੀ ਹੋਣਾ ਤੁਹਾਡਾ ਉੱਚਾ ਕਿਰਦਾਰ ਹੈ। ਇਹ 'ਹੁਕਮਨਾਮਾ' ਕਾਹਲੀ ਵਿਚ ਆਇਦ ਕੀਤਾ ਹੋਇਆ ਹੈ। ਇਕ ਕਮਿਸ਼ਨ ਬਣਾ ਦਿਓ, ਜਿਸ ਵਿਚ ਬਾਹਰਲੇ ਗੁਰਦੁਆਰਿਆਂ ਦੇ ਉਹ ਸਿੱਖ ਵੀ ਹੋਣ ਜਿਹੜੇ ਆਪਣਾ ਪੱਖ ਪੇਸ਼ ਕਰ ਸਕਣ। ਬੜੀ ਭਰੱਪਣ ਨਾਲ ਇਸ ਮਸਲੇ ਦਾ ਹੱਲ ਗੁਰ-ਰੀਤੀ ਅਨੁਸਾਰ ਹੋ ਸਕਦਾ ਹੈ। ਇੱਥੇ ਸਿੰਘ ਸਾਹਿਬ ਦੀ ਜਾਤ ਦਾ ਜਾਂ ਤੁਹਾਡਾ ਜਾਤੀ ਮਸਲਾ ਨਹੀਂ। ਸੰਗਤਾਂ ਤੁਹਾਡੇ ਵਿਚੋਂ ਕਿਸੇ ਦੀ ਵੀ ਹੇਠੀ ਕਰਨ ਦੀਆਂ ਬਿਲਕੁਲ ਚਾਹਵਾਨ ਨਹੀਂ ਹਨ।

ਪਿਆਰ ਨਾਲ ਗੁਰ ਫ਼ਤਹਿ ! ਨਿਰਧਾਰਤ ਸੰਗਤਾਂ ਨਿਮਿਤ

ਪ੍ਰੀਤਮ ਸਿੰਘ ਕਿਅਊ.ਸੀ.

## (੧੧੩)

੧ੴ ਵਾਹਿਗੁਰੂ ਜੀ ਕੀ ਫ਼ਤਹ॥

# ਪੰਜ ਸਿੰਘ ਸਾਹਿਬਾਨ ਦੀ ਇਕੱਤਰਤਾ

ਮਿਤੀ ੫ ਮਾਘ, ਸੰਮਤ ਨਾਨਕਸ਼ਾਹੀ ੫੩੭ (੧੭-੦੧-੨੦੦੬) ਦਾ ਮਤਾ ਨੰਬਰ ੧੭

ਨੋਟਿਸ ਵਿਚ ਆਇਆ ਹੈ ਕਿ ਕਈ ਦੁਕਾਨਦਾਰ ਅਤੇ ਫ਼ਰਮਾਂ ਪਾਵਨ ਗੁਟਕਿਆਂ ਦੀ ਛਪਵਾਈ ਕਰਵਾ ਕੇ ਉਨ੍ਹਾਂ ਪੁਰ ਆਪਣੇ ਕਾਰੋਬਾਰ ਅਤੇ ਫ਼ਰਮਾਂ ਦੀ ਇਸ਼ਤਿਹਾਰਬਾਜ਼ੀ ਕਰਦੇ ਹਨ। ਅਜਿਹਾ ਹੋਣ ਨਾਲ ਗੁਰਬਾਣੀ ਦੀ ਘੋਰ ਬੇਅਦਬੀ ਹੁੰਦੀ ਹੈ ਅਤੇ ਸਿੱਖ ਸੰਗਤਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਭਾਰੀ ਠੇਸ ਪੁੱਜਦੀ ਹੈ। ਦੀਰਘ ਵਿਚਾਰ ਕਰਨ ਉਪਰੰਤ ਫ਼ੈਸਲਾ ਕੀਤਾ ਗਿਆ ਕਿ ਅੱਗੋਂ ਤੋਂ ਪਾਵਨ ਗੁਟਕਿਆਂ ਅਤੇ ਹੋਰ ਗੁਰਬਾਣੀ ਪੋਥੀਆਂ ਪੁਰ ਇਸ਼ਤਿਹਾਰਬਾਜ਼ੀ ਨਾ ਕਰਨ ਲਈ ਸਮੂਹ ਦੁਕਾਨਦਾਰਾਂ, ਪ੍ਰੈਸਾਂ ਅਤੇ ਇਸ ਨਾਲ ਸੰਬੰਧਤ ਵਿਅਕਤੀਆਂ ਨੂੰ ਹਦਾਇਤ ਕੀਤੀ ਜਾਂਦੀ ਹੈ। ਉਲੰਘਣਾ ਦੀ ਸੂਰਤ ਵਿਚ ਸੰਬੰਧਤਾਂ ਵਿਰੁੱਧ ਪੰਥਕ ਮਰਯਾਦਾ ਅਨੁਸਾਰ ਕਾਰਵਾਈ ਕੀਤੀ ਜਾਵੇਗੀ।

-/ਸਹੀ
(ਜੋਗਿੰਦਰ ਸਿੰਘ)
ਜਥੇਦਾਰ

## (੧੧੪)

੧ੴ ਵਾਹਿਗੁਰੂ ਜੀ ਕੀ ਫ਼ਤਹ॥

ਨੰਬਰ ਅ/੩/੦੭/੩੧੦੬ ਮਿਤੀ : ੯-੪-੨੦੦੭

# ਦਿਸ਼ਾ ਨਿਰਦੇਸ਼

ਇਸ ਸਾਲ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਪੁਰਬ ਅਤੇ ਗੁਰੂ ਤੇਗ ਬਹਾਦਰ ਜੀ ਦਾ ਸ਼ਹੀਦੀ ਪੁਰਬ ਇਕੋ ਦਿਨ ਭਾਵ ੧੧ ਮੱਘਰ ਸੰਮਤ ਨਾਨਕਸ਼ਾਹੀ ੫੩੯ (੨੪ ਨਵੰਬਰ ੨੦੦੭) ਨੂੰ ਆ ਜਾਣ ਕਾਰਣ ਸਿੱਖ ਸੰਗਤਾਂ ਵਿਚ ਇਨ੍ਹਾਂ ਗੁਰਪੁਰਬਾਂ ਦੇ ਮਨਾਏ ਜਾਣ ਸੰਬੰਧੀ ਪੈਦਾ ਹੋਈ ਦੁਬਿਧਾ ਦਾ ਪ੍ਰਗਟਾਵਾ ਕਰਦੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਆਏ ਅਨੇਕਾਂ ਟੈਲੀਫ਼ੋਨ, ਈ ਮੇਲ ਪੱਤ੍ਰ ਅਤੇ ਫੈਕਸ ਪੱਤ੍ਰਿਕਾਵਾਂ ਪੁੱਜੀਆਂ ਹਨ। ਸਿੱਖ ਸੰਗਤਾਂ ਦੀ ਜਾਣਕਾਰੀ ਹਿੱਤ ਇਹ ਸਪੱਸ਼ਟ ਕੀਤਾ ਜਾਂਦਾ ਹੈ ਕਿ ਇਹ ਮੁਸ਼ਕਿਲ ਦੋਵੇਂ ਗੁਰਪੁਰਬ ਨਾਨਕਸ਼ਾਹੀ ਕੈਲੰਡਰ ਵਿਚ ਕਿਸੇ ਗ਼ਲਤੀ ਕਾਰਨ ਨਹੀਂ, ਸਗੋਂ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਗੁਰਪੁਰਬ ਪੁਰਾਤਨ ਰਵਾਇਤ ਅਨੁਸਾਰ ਕੱਤਕ ਪੂਰਨਮਾਸ਼ੀ ਨੂੰ ਹੀ ਮਨਾਏ ਜਾਣ ਕਾਰਨ ਆਈ ਹੈ ਕਿਉਂਕਿ ਨਾਨਕਸ਼ਾਹੀ ਕੈਲੰਡਰ ਬਨਾਉਣ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਗੁਰਪੁਰਬ ਪੁਰਾਤਨ ਪ੍ਰੰਪਰਾ ਅਨੁਸਾਰ ਕੱਤਕ ਦੀ ਪੂਰਨਮਾਸ਼ੀ ਨੂੰ ਹੀ ਮਨਾਏ ਜਾਣ ਦਾ ਫ਼ੈਸਲਾ ਕੀਤਾ ਗਿਆ ਸੀ। ਅੱਜ ਸਕੱਤਰੇਤ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਨਾਨਕਸ਼ਾਹੀ ਕੈਲੰਡਰ ਨਿਰਣਾ ਕਮੇਟੀ ਦੇ ਮੈਂਬਰ ਸਾਹਿਬਾਨ, ਸ਼੍ਰੋਮਣੀ ਗੁ. ਪ੍ਰ: ਕਮੇਟੀ ਅਤੇ

ਦਿੱਲੀ ਗੁ. ਪ੍ਰ. ਕਮੇਟੀ ਦੇ ਨੁਮਾਇੰਦਿਆਂ ਵਿਚਕਾਰ ਹੋਈ ਮੀਟਿੰਗ ਵਿਚ ਦੀਰਘ ਵਿਚਾਰ ਵਟਾਂਦਰਾ ਕਰਨ ਉਪਰੰਤ ਉਨ੍ਹਾਂ ਵੱਲੋਂ ਕੀਤੀਆਂ ਸਿਫ਼ਾਰਸ਼ਾਂ ਨੂੰ ਪ੍ਰਵਾਨ ਕਰ ਲਿਆ ਗਿਆ ਹੈ। ਇਸ ਕਰਕੇ ਸਮੂਹ ਸਿੱਖ ਸੰਗਤਾਂ ਹੇਠ ਲਿਖੇ ਮੁਤਾਬਕ ਇਹ ਗੁਰਪੁਰਬ ਮਨਾ ਕੇ ਆਪਣਾ ਜਨਮ ਸਫਲਾ ਕਰਨ :-

ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਨਾਨਕ ਦੇਵ ਜੀ ੧੧ ਮੱਘਰ ਨ. ਸੰ. ੫੩੯ (੨੪ ਨਵੰਬਰ ੨੦੦੭ ਦਿਨ ਸ਼ਨੀਵਾਰ)

ਸ਼ਹੀਦੀ ਗੁਰਪੁਰਬ ਸ੍ਰੀ ਗੁਰੂ ਤੇਗ ਬਹਾਦਰ ਜੀ ੨੭ ਮੱਘਰ ਨ. ਸੰ. ੫੩੯ (੧੦ ਦਸੰਬਰ ੨੦੦੭ ਸੋਮਵਾਰ)

ਗੁਰੂ ਪੰਥ ਦਾ ਦਾਸ
-/ਸਹੀ
(ਜੋਗਿੰਦਰ ਸਿੰਘ)
ਜਥੇਦਾਰ

## (੧੧੫)

ੴ ਵਾਹਿਗੁਰੂ ਜੀ ਕੀ ਫ਼ਤਹ॥

# ਗੁਰਮਤਾ

ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਮਿਤੀ ੧ ਜੇਠ ਸੰਮਤ ਨਾਨਕਸ਼ਾਹੀ ੫੩੯ (੧੫-੫-੦੭) ਨੂੰ ਪੰਜ ਸਿੰਘ ਸਾਹਿਬਾਨ ਦੀ ਹੋਈ ਇਕੱਤ੍ਰਤਾ ਵਿਚ ਪ੍ਰਵਾਨ

ਪਿਛਲੇ ਕੁਝ ਸਮੇਂ ਤੋਂ ਕਥਿਤ ਡੇਰਾ ਸੱਚਾ ਸੌਦਾ (ਸਿਰਸਾ) ਦੇ ਮੁਖੀ ਵੱਲੋਂ ਗੁਰਬਾਣੀ ਦੇ ਸ਼ਬਦ ਵਰਤ ਕੇ ਲੋਕਾਂ ਨੂੰ ਗੁੰਮਰਾਹ ਕੀਤਾ ਜਾ ਰਿਹਾ ਹੈ। ਹੁਣ ਇਸ ਨੇ ਗਿਣੇ ਮਿਥੇ ਸਾਜ਼ਸ਼ੀ ਮਨਸੂਬਿਆਂ ਤਹਿਤ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਾਂਗ ਵਸਤਰ ਪਹਿਨਣ, ਕਲਗੀ ਲਾਉਣ ਅਤੇ ਅੰਮ੍ਰਿਤ ਛਕਾਉਣ ਦੀ ਨਕਲ ਕਰਕੇ "ਰੂਹਾਨੀ ਜਾਮ" ਬਨਾਉਣ ਦਾ ਦੰਭ ਰਚ ਕੇ ਸਿੱਖ ਸੰਗਤਾਂ ਦੀਆਂ ਭਾਵਨਾਵਾਂ ਨਾਲ ਖਿਲਵਾੜ ਕਰਨ ਦਾ ਕੋਝਾ ਯਤਨ ਕੀਤਾ ਹੈ। ਉਸਦੇ ਹਥਿਆਰਬੰਦ ਸਮਰਥਕਾਂ ਵੱਲੋਂ ਬਠਿੰਡੇ ਅਤੇ ਸ੍ਰੀ ਗੰਗਾਨਗਰ ਵਿਚੇ ਸ਼ਾਂਤਮਈ ਰੋਸ ਪ੍ਰਗਟਾਵਾ ਕਰ ਰਹੇ ਨਿਹੱਥੇ ਸਿੱਖਾਂ 'ਤੇ ਯੋਜਨਾਬੱਧ ਤਰੀਕੇ ਨਾਲ ਹਮਲੇ ਕਰਕੇ ਖ਼ਾਲਸਾ ਪੰਥ ਦੀ ਅਣਖ ਨੂੰ ਵੰਗਾਰਿਆ ਹੈ। ਸਿੰਘ ਸਾਹਿਬਾਨ ਵੱਲੋਂ ਇਹਨਾਂ ਘਟਨਾਵਾਂ ਦੀ ਸਖ਼ਤ ਸ਼ਬਦਾਂ ਵਿਚ ਨਿਖੇਧੀ ਕੀਤੀ ਜਾਂਦੀ ਹੈ। ਅਜਿਹੇ ਸਮਾਜ ਵਿਰੋਧੀ ਸ਼ਰਾਰਤੀ ਅਨਸਰਾਂ ਦੀ ਪੁਸ਼ਤ-ਪਨਾਹੀ ਕਰਨ ਵਾਲੀਆਂ ਰਾਜਨੀਤਿਕ ਪਾਰਟੀਆਂ ਦਾ ਇਹ ਭੁਲੇਖਾ ਦੂਰ ਕੀਤਾ ਜਾਂਦਾ ਹੈ ਕਿ ਖ਼ਾਲਸਾ ਪੰਥ ਸਿੱਖ ਗੁਰੂ ਸਾਹਿਬਾਨ ਦੁਆਰਾ ਸਥਾਪਤ ਪ੍ਰੰਪਰਾਵਾਂ ਅਤੇ ਸਿੱਖੀ ਸਿਧਾਂਤਾਂ ਨਾਲ ਛੇੜਖ਼ਾਨੀ ਕਰਨ ਵਾਲਿਆਂ ਨੂੰ ਸਿੱਧੇ ਰਸਤੇ ਪਾਉਣ ਦੇ ਤਰੀਕੇ ਜਾਣਦਾ ਹੈ। ਇਸ ਦੇ ਨਾਲ ਹੀ ਗੁਰੂ ਪੰਥ ਕੇਂਦਰ, ਪੰਜਾਬ ਅਤੇ ਦੂਜੀਆਂ ਸੂਬਾਈ ਸਰਕਾਰਾਂ ਨੂੰ ਸੁਚੇਤ ਕਰਦਾ ਹੈ ਕਿ ਉਹ ਪੰਜਾਬ ਦੇ ਸ਼ਾਂਤਮਈ ਮਾਹੌਲ ਨੂੰ

ਮੁੜ ਲਾਂਬੂ ਲਾਉਣ ਲਈ ਸਰਗਰਮ ਸ਼ਰਾਰਤੀ ਧਿਰਾਂ ਨੂੰ ਸਖ਼ਤੀ ਨਾਲ ਨੱਥ ਪਾਵੇ ਅਤੇ ਸਮਾਜ ਵਿਚ ਅਮਨ ਸ਼ਾਂਤੀ ਨੂੰ ਬਰਕਰਾਰ ਰੱਖਣ ਲਈ ਗੁੰਮਰਾਹ ਪ੍ਰਚਾਰ ਦੁਆਰਾ ਸਿੱਖੀ ਸਿਧਾਂਤਾਂ, ਸਿੱਖੀ ਪ੍ਰੰਪਰਾਵਾਂ, ਸਿੱਖ ਭਾਵਨਾਵਾਂ ਨੂੰ ਠੇਸ ਪਹੁੰਚਾਉਣ ਵਾਲੇ ਇਕੱਠਾਂ ਅਤੇ ਪ੍ਰੋਗਰਾਮਾਂ 'ਤੇ ਤੁਰੰਤ ਪਾਬੰਦੀ ਲਗਾ ਕੇ ਪੰਜਾਬ ਦੇ ਸ਼ਾਂਤ ਮਾਹੌਲ ਨੂੰ ਖ਼ਰਾਬ ਕਰਨ ਵਾਲੇ ਅਜਿਹੇ ਭੇਖੀ ਸ਼ਖਸਾਂ ਨੂੰ ਤੁਰੰਤ ਗ੍ਰਿਫ਼ਤਾਰ ਕਰਕੇ ਮੁਕੱਦਮੇ ਚਲਾਏ ਜਾਣ।

ਸਮੁੱਚੀਆਂ ਸਿੱਖ ਜਥੇਬੰਦੀਆਂ, ਸਿੱਖ ਫ਼ੈਡਰੇਸ਼ਨਾਂ, ਸੰਤ ਸੰਪ੍ਰਦਾਵਾਂ, ਨਿਰਮਲੇ ਅਤੇ ਉਦਾਸੀ ਸੰਪ੍ਰਦਾਵਾਂ, ਟਕਸਾਲਾਂ, ਨਿਹੰਗ ਸਿੰਘ ਜਥੇਬੰਦੀਆਂ, ਸਟੱਡੀ ਸਰਕਲ, ਮਿਸ਼ਨਰੀ ਕਾਲਜ, ਸਿੰਘ ਸਭਾਵਾਂ, ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਸਾਹਿਬਾਨ, ਅਹੁਦੇਦਾਰ ਸਾਹਿਬਾਨ, ਚੀਫ਼ ਖ਼ਾਲਸਾ ਦੀਵਾਨ ਦੇ ਅਹੁਦੇਦਾਰ ਸਾਹਿਬਾਨ, ਸਾਰੇ ਅਕਾਲੀ ਦਲਾਂ ਦੇ ਨੁਮਾਇੰਦੇ ਮਿਤੀ ੧੭ ਮਈ ਦਿਨ ਵੀਰਵਾਰ ਸਵੇਰੇ ੧੧ : ੦੦ ਵੱਜੇ ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ (ਬਠਿੰਡਾ) ਵਿਖੇ ਅਗਲੀ ਰਣਨੀਤੀ ਤੈਅ ਕਰਨ ਲਈ ਹੁੰਮ ਹੁੰਮਾ ਕੇ ਖ਼ਾਲਸਾਈ ਜਾਹੋ-ਜਲਾਲ ਨਾਲ ਪਹੁੰਚਣ।

ਸਿੱਖ ਸੰਗਤਾਂ ਇਸ ਘਿਨਾਉਣੀ ਕਾਰਵਾਈ ਅਤੇ ਗਿਣੀ ਮਿਥੀ ਸਾਜਿਸ਼ ਵਿਰੁੱਧ ਪੰਥਕ ਜਥੇਬੰਦੀਆਂ ਦੀ ਮੀਟਿੰਗ ਵਿਚ ਅਗਲੀ ਕਾਰਵਾਈ ਦਾ ਫ਼ੈਸਲਾ ਹੋਣ ਤੱਕ ਹਰ ਪੱਧਰ 'ਤੇ ਸ਼ਾਂਤਮਈ ਤਰੀਕੇ ਨਾਲ ਕੀਤੇ ਜਾ ਰਹੇ ਰੋਸ ਪ੍ਰਗਟਾਵੇ ਜਾਰੀ ਰੱਖਣ। ਸਮੂਹ ਸਿੱਖ ਜਗਤ ਨੂੰ ਅਪੀਲ ਹੈ ਕਿ ਉਹ ਅਜਿਹੀਆਂ ਸਿੱਖ ਮਾਰੂ ਅਤੇ ਪੰਥ ਵਿਰੋਧੀ ਤਾਕਤਾਂ ਦੇ ਨਾਪਾਕ ਮਨਸੂਬਿਆਂ ਨੂੰ ਅਸਫਲ ਬਨਾਉਣ ਲਈ ਹਰ ਕੁਰਬਾਨੀ ਲਈ ਤਿਆਰ ਰਹਿਣ।

(ਇਕਬਾਲ ਸਿੰਘ)
ਜਥੇਦਾਰ
ਤਖ਼ਤ ਸ੍ਰੀ ਹਰਿਮੰਦਰ ਜੀ,
ਪਟਨਾ ਸਾਹਿਬ (ਬਿਹਾਰ)

(ਜੋਗਿੰਦਰ ਸਿੰਘ)
ਜਥੇਦਾਰ
ਸ੍ਰੀ ਅਕਾਲ ਤਖ਼ਤ ਸਾਹਿਬ
ਸ੍ਰੀ ਅੰਮ੍ਰਿਤਸਰ

(ਤਰਲੋਚਨ ਸਿੰਘ)
ਜਥੇਦਾਰ
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ
ਸ੍ਰੀ ਆਨੰਦਪੁਰ ਸਾਹਿਬ (ਰੋਪੜ)

(ਜੋਤਇੰਦਰ ਸਿੰਘ)
ਮੀਤ ਜਥੇਦਾਰ
ਤਖ਼ਤ ਸ੍ਰੀ ਹਜ਼ੂਰ ਸਾਹਿਬ
ਨਾਂਦੇੜ (ਮਹਾਂਰਾਸ਼ਟਰ)

(ਬਲਵੰਤ ਸਿੰਘ)
ਜਥੇਦਾਰ
ਤਖ਼ਤ ਸ੍ਰੀ ਦਮਦਮਾ ਸਾਹਿਬ
ਤਲਵੰਡੀ ਸਾਬੋ (ਬਠਿੰਡਾ)

## (੧੧੬)

ੴ ਵਾਹਿਗੁਰੂ ਜੀ ਕੀ ਫ਼ਤਹ॥

ਨੰਬਰ ਅ:੩/੦੭/੩੧੩੪ ਮਿਤੀ : ੧੫-੫-੦੭

# ਧਾਰਮਿਕ ਸੇਵਾ

ਬਾਬਾ ਸਰੂਪ ਸਿੰਘ, ਗੁਰਦੁਆਰਾ ਸੰਤਸਰ ਸੈਕਟਰ ੩੮, ਚੰਡੀਗੜ੍ਹ

ਤੁਹਾਡੇ ਵੱਲੋਂ ਮਿਤੀ ੨੬ ਜਨਵਰੀ ੨੦੦੭ ਨੂੰ ਬੈਰਗਾਮੋ ਏਅਰਪੋਰਟ ਇਟਲੀ ਤੋਂ ਸ੍ਰੀ ਅੰਮ੍ਰਿਤਸਰ ਲਿਆਂਦੇ ਗਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪਾਂ ਬਾਰੇ ਸਿੱਖ ਸੰਗਤਾਂ ਵਿਚ ਛਿੜੇ ਵਾਦ-ਵਿਵਾਦ ਬਾਰੇ ਅੱਜ ਮਿਤੀ ੧ ਜੇਠ ਸੰਮਤ ਨਾਨਕਸ਼ਾਹੀ ੫੩੯ (ਮਿਤੀ ੧੫-੦੫-੨੦੦੭) ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੰਜ ਸਿੰਘ ਸਾਹਿਬਾਨ ਦੀ ਹੋਈ ਇਕੱਤ੍ਰਤਾ ਵਿਚ ਹਾਜ਼ਰ ਹੋ ਕੇ ਤੁਹਾਡੇ ਵੱਲੋਂ ਦਿੱਤੇ ਗਏ ਸਪੱਸ਼ਟੀਕਰਨ 'ਤੇ ਦੀਰਘ ਵਿਚਾਰ ਕਰਨ ਉਪਰੰਤ ਤੁਹਾਨੂੰ ਹੇਠ ਲਿਖੇ ਅਨੁਸਾਰ ਧਾਰਮਿਕ ਸੇਵਾ ਲਗਾਈ ਗਈ ਹੈ :

੧) ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਇਕ ਸ੍ਰੀ ਅਖੰਡ ਪਾਠ ਸਾਹਿਬ ਕਰਵਾ ਕੇ ਖਿਮਾ ਜਾਚਨਾ ਦੀ ਅਰਦਾਸ ਕਰਵਾਉਣੀ।

੪) ੫੦੧/- ਰੁਪਏ ਦੀ ਦੇਗ ਕੜਾਹ ਪ੍ਰਸ਼ਾਦਿ ਸ੍ਰੀ ਦਰਬਾਰ ਸਾਹਿਬ ਵਿਖੇ ਕਰਵਾਉਣੀ।

ਗੁਰੂ ਪੰਥ ਦਾ ਦਾਸ

(ਜੋਗਿੰਦਰ ਸਿੰਘ)

ਜਥੇਦਾਰ

## (੧੧੭)

ੴ ਵਾਹਿਗੁਰੂ ਜੀ ਕੀ ਫ਼ਤਹ॥

ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ੩ ਜੇਠ ਸੰਮਤ ਨਾਨਕਸ਼ਾਹੀ ੫੩੯ (੧੭-੫-੦੭) ਨੂੰ ਸਿੱਖ ਕੌਮ ਦੇ ਨਾਂ ਪੰਜ ਸਿੰਘ ਸਾਹਿਬਾਨ ਦੁਆਰਾ ਜਾਰੀ ਕੀਤਾ ਗਿਆ

# ਆਦੇਸ਼

ਕਥਿਤ ਡੇਰਾ ਸੱਚਾ ਸੌਦਾ ਸਰਸਾ ਦੇ ਮੁਖੀ ਰਾਮ ਰਹੀਮ ਗੁਰਮੀਤ ਸਿੰਘ ਵੱਲੋਂ ਗਿਣੇ ਮਿਥੇ ਮਨਸੂਬਿਆਂ ਤਹਿਤ ਦਸਮੇਸ਼ ਪਿਤਾ ਗੁਰੂ ਗੋਬਿੰਦ ਸਿੰਘ ਜੀ ਵਾਂਗ ਲਿਬਾਸ ਪਹਿਨ ਕੇ ਅੰਮ੍ਰਿਤ ਛਕਾਉਣ ਦਾ ਸਵਾਂਗ ਰਚਦਿਆਂ ਸਿੱਖ ਭਾਵਨਾਵਾਂ ਤੇ ਹਿਰਦਿਆਂ ਨੂੰ ਵਲੂੰਧਰਨ ਦੇ ਮੱਦੇਨਜਰ ਅੱਜ ਮਿਤੀ ੧੭ ਮਈ ੨੦੦੭ ਨੂੰ ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ਇਕੱਤਰ ਗੁਰੂ-ਗ੍ਰੰਥ ਤੇ ਗੁਰੂ-ਪੰਥ ਨੂੰ ਸਮਰਪਿਤ ਜਥੇਬੰਦੀਆਂ ਦੇ ਪ੍ਰਤੀਨਿਧਾਂ ਵੱਲੋਂ ਪ੍ਰਗਟਾਈਆਂ ਗਈਆਂ ਭਾਵਨਾਵਾਂ ਤੇ ਦੀਰਘ ਵਿਚਾਰ ਕਰਨ ਉਪਰੰਤ ਸਮੂਹ ਸਿੱਖ

ਸੰਗਤਾਂ ਨੂੰ ਆਦੇਸ਼ ਦਿੱਤਾ ਜਾਂਦਾ ਹੈ ਕਿ ਉਹ ਇਸ ਦੰਭੀ, ਪਾਖੰਡੀ ਅਤੇ ਪੰਥ ਦੋਖੀ ਰਾਮ ਰਹੀਮ ਗੁਰਮੀਤ ਸਿੰਘ ਅਤੇ ਉਸ ਨਾਲ ਸੰਬੰਧਤ ਕਿਸੇ ਵੀ ਵਿਅਕਤੀ ਨਾਲ ਕਿਸੇ ਕਿਸਮ ਦਾ ਧਾਰਮਿਕ, ਸਮਾਜਿਕ, ਭਾਈਚਾਰਕ ਅਤੇ ਰਾਜਸੀ ਸੰਬੰਧ ਨਾ ਰੱਖਣ।

ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਪੰਜਾਬ, ਹਰਿਆਣਾ ਅਤੇ ਕੇਂਦਰ ਸਰਕਾਰ ਨੂੰ ਤਾੜਨਾ ਕੀਤੀ ਜਾਂਦੀ ਹੈ ਕਿ ਉਹ ਰਾਮ ਰਹੀਮ ਗੁਰਮੀਤ ਸਿੰਘ ਵੱਲੋਂ ਸਿੱਖ ਕੌਮ ਦੇ ਗੌਰਵਮਈ ਸਿਧਾਂਤਾਂ ਅਤੇ ਸ਼ਾਨਾਂ ਮੱਤੇ ਇਤਿਹਾਸ ਤੇ ਪ੍ਰੰਪਰਾਵਾਂ ਨਾਲ ਖਿਲਵਾੜ ਕਰਕੇ ਦੇਸ਼ ਦੀ ਸ਼ਾਂਤੀ, ਧਾਰਮਿਕ ਸਦਭਾਵਨਾ, ਸਮਾਜਿਕ ਅਤੇ ਭਾਈਚਾਰਕ ਸਾਂਝਾਂ ਨੂੰ ਤੋੜਨ ਲਈ ਕੀਤੀਆਂ ਜਾ ਰਹੀਆਂ ਕੋਝੀਆਂ, ਘਿਨਾਉਣੀਆਂ ਅਤੇ ਘਿਰਣਤ ਗਤੀਵਿਧੀਆਂ 'ਤੇ ਫੌਰੀ ਪਾਬੰਦੀ ਲਾਵੇ।

ਰਾਮ ਰਹੀਮ ਗੁਰਮੀਤ ਸਿੰਘ ਵੱਲੋਂ ਦਸਮੇਸ਼ ਪਿਤਾ ਜੀ ਵੱਲੋਂ ਕੀਤੇ ਅੰਮ੍ਰਿਤ ਸੰਚਾਰ ਦੇ ਸਵਾਂਗ ਨਾਲ ਸਿੱਖ ਸੰਗਤਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਪੁੱਜੀ ਠੇਸ ਦਾ ਪ੍ਰਗਟਾਵਾ ਕਰਨ ਲਈ ਸਰਕਾਰੀ ਅਧਿਕਾਰੀਆਂ ਨੂੰ ਰੋਸ ਪੱਤਰ ਦੇਣ ਜਾ ਰਹੇ ਨਿਹੱਥੇ ਸਿੰਘਾਂ ਦੀ ਬੇਰਹਿਮੀ ਨਾਲ ਕੀਤੀ ਕੁੱਟ-ਮਾਰ ਅਤੇ ਧਾਰਮਿਕ ਭਾਵਨਾਵਾਂ ਨੂੰ ਪਹੁੰਚਾਈ ਠੇਸ ਦੇ ਦੋਸ਼ ਤਹਿਤ ਇਸ ਪੰਥ ਦੋਖੀ ਅਤੇ ਉਸ ਦੇ ਆਦਮੀਆਂ 'ਤੇ ਕੇਸ ਦਰਜ ਕੀਤਾ ਜਾਵੇ ਤਾਂ ਜੋ ਪੰਜਾਬ ਦੀ ਸ਼ਾਂਤੀ, ਧਾਰਮਿਕ ਸਦਭਾਵਨਾ ਅਤੇ ਸਮਾਜਿਕ ਭਾਈਚਾਰਾ ਕਾਇਮ ਰਹੇ।

੧੦ ਦਿਨਾਂ ਦੇ ਅੰਦਰ-ਅੰਦਰ ਇਸ ਅਖੌਤੀ ਸਾਧ ਦੀਆਂ ਗਤੀਵਿਧੀਆਂ ਅਤੇ ਪੰਥ ਦੋਖੀ ਕਾਰਵਾਈਆਂ ਉੱਤੇ ਪਾਬੰਦੀ ਨਾ ਲਾਈ ਗਈ ਤਾਂ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸਿੱਖ ਕੌਮ ਦੇ ਨਾਂ ਨਵਾਂ ਦਿਸ਼ਾ ਨਿਰਦੇਸ਼ ਜਾਰੀ ਕੀਤਾ ਜਾਵੇਗਾ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਆਦੇਸ਼ ਦਿੱਤਾ ਜਾਂਦਾ ਹੈ ਕਿ ਐਸੇ ਦੰਭੀਆਂ, ਪਾਖੰਡੀਆਂ ਅਤੇ ਧਰਮ ਵਿਰੋਧੀ ਲੋਕਾਂ ਦੇ ਖ਼ਿਲਾਫ਼ ਸਮੇਂ ਦੀਆਂ ਸਰਕਾਰਾਂ ਤੋਂ ਸਖ਼ਤ ਤੋਂ ਸਖ਼ਤ ਕਾਨੂੰਨ ਬਣਾਉਣ ਲਈ ਤੁਰੰਤ ਯਤਨ ਆਰੰਭੇ।

ਸਮੂੰਹ ਖ਼ਾਲਸਾ ਪੰਥ ਨੂੰ ਆਦੇਸ਼ ਹੈ ਕਿ ਰਾਜਸੀ, ਸਮਾਜਿਕ, ਵਿਤਕਰੇ-ਵੱਖਰੇਵੇਂ ਮਿਟਾ ਕੇ ਦੰਭੀਆਂ, ਧਰਮ-ਦੋਖੀਆਂ ਤੇ ਸਮਾਜ ਦੇ ਦੁਸ਼ਮਣਾਂ ਨੂੰ ਜੜ੍ਹ ਤੋਂ ਉਖੇੜਨ ਲਈ ਇਕ ਜੁੱਟ ਹੋ ਕੇ ਵਿਰੋਧ ਕੀਤਾ ਜਾਵੇ।

(ਇਕਬਾਲ ਸਿੰਘ)
ਜਥੇਦਾਰ, ਤਖ਼ਤ ਸ੍ਰੀ ਹਰਿਮੰਦਰ ਜੀ,
ਪਟਨਾ ਸਾਹਿਬ (ਬਿਹਾਰ)

(ਜੋਗਿੰਦਰ ਸਿੰਘ)
ਜਥੇਦਾਰ, ਸ੍ਰੀ ਅਕਾਲ ਤਖ਼ਤ ਸਾਹਿਬ
ਸ੍ਰੀ ਅੰਮ੍ਰਿਤਸਰ

(ਤਰਲੋਚਨ ਸਿੰਘ)
ਜਥੇਦਾਰ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ
ਸ੍ਰੀ ਆਨੰਦਪੁਰ ਸਾਹਿਬ (ਰੋਪੜ)

(ਜਗਤਾਰ ਸਿੰਘ)
ਗ੍ਰੰਥੀ, ਸ੍ਰੀ ਦਰਬਾਰ ਸਾਹਿਬ
ਸ੍ਰੀ ਅੰਮ੍ਰਿਤਸਰ

(ਬਲਵੰਤ ਸਿੰਘ)
ਜਥੇਦਾਰ, ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ (ਬਠਿੰਡਾ)

(੧੧੮)

੧ੴ ਵਾਹਿਗੁਰੂ ਜੀ ਕੀ ਫ਼ਤਹ॥

ਅੱਜ ਮਿਤੀ ੬ ਜੇਠ ਨ. ਸ. ੫੩੯ (੨੦ ਮਈ ੨੦੦੭) ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੰਜ ਸਿੰਘ ਸਾਹਿਬਾਨ ਦੀ ਇਕੱਤ੍ਰਤਾ ਵਿਚ ਪ੍ਰਵਾਨ ਕੀਤੇ

# ਮਤੇ

੧) ਅੱਜ ਮਿਤੀ ੬ ਜੇਠ ਨ. ਸ. ੫੩੯ (੨੦ ਮਈ ੨੦੦੭) ਨੂੰ ਅਖ਼ਬਾਰਾਂ ਵਿਚ ਡੇਰੇ ਵੱਲੋਂ ਬੜੀ ਚਲਾਕੀ ਅਤੇ ਮੱਕਾਰੀ ਭਰੀ ਸ਼ਬਦਾਵਲੀ ਵਾਲੇ ਪ੍ਰਕਾਸ਼ਿਤ ਕਰਵਾਏ ਇਸ਼ਤਿਹਾਰ ਨੂੰ ਸਿੱਖ ਪੰਥ ਵੱਲੋਂ ਮੁੱਢੋਂ ਹੀ ਰੱਦ ਕੀਤਾ ਜਾਂਦਾ ਹੈ।

੨) ਸਰਸੇ ਵਾਲੇ ਗੁਰਮੀਤ ਰਾਮ ਰਹੀਮ ਵੱਲੋਂ ਸਲਾਬਤਪੁਰਾ ਡੇਰੇ ਵਿਚ ਅੰਮ੍ਰਿਤ ਛਕਾਉਣ ਦੇ ਰਚੇ ਗਏ ਸਵਾਂਗ ਅਤੇ ੧੩ ਮਈ ੨੦੦੭ ਨੂੰ ਅਖ਼ਬਾਰਾਂ ਵਿਚ ਇਸ ਸੰਬੰਧੀ ਛਪਵਾਏ ਇਸ਼ਤਿਹਾਰਾਂ ਦੇ ਵਿਰੋਧ ਵਿਚ ਸ਼ਾਂਮਤਈ ਵਿਰੋਧ ਪ੍ਰਗਟਾਵਾ ਕਰ ਰਹੀਆਂ ਸਿੱਖ ਸੰਗਤਾਂ ਦੀ ਬੇਰਹਿਮੀ ਨਾਲ ਕੀਤੀ ਕੁੱਟਮਾਰ ਅਤੇ ਸਿੱਖ ਭਾਵਨਾਵਾਂ ਨੂੰ ਵਲੂੰਧਰਣ ਵਾਲੀਆਂ ਕੀਤੀਆਂ ਕਾਰਵਾਈਆਂ ਵਿਰੁੱਧ ਰੋਸ ਪ੍ਰਗਟਾਉਣ ਲਈ ਸਭ ਧਰਮਾਂ ਦੇ ਮੰਨਣ ਵਾਲੇ ਵੀਰਾਂ/ਭੈਣਾਂ ਨੂੰ ੮ ਜੇਠ ਨ. ਸ. ੫੩੯ (੨੨ ਮਈ ੨੦੦੭) ਨੂੰ ਸਮੁੱਚਾ ਪੰਜਾਬ ਬੰਦ ਕਰਨ ਦਾ ਸੱਦਾ ਦਿੱਤਾ ਜਾਂਦਾ ਹੈ। ਇਸ ਬੰਦ ਦੌਰਾਨ ਕਿਸੇ ਪ੍ਰਕਾਰ ਦੀ ਭੜਕਾਹਟ ਵਾਲੀ ਕਾਰਵਾਈ ਨਾ ਕੀਤੀ ਜਾਵੇ ਅਤੇ ਪੂਰਨ ਤੌਰ 'ਤੇ ਮਾਹੌਲ ਸ਼ਾਂਤਮਈ ਰੱਖਿਆ ਜਾਵੇ। ਮਿਤੀ ੧੭ ਜੇਠ ਨ. ਸ. ੫੩੯ (੩੧ ਮਈ ੨੦੦੭) ਨੂੰ ਗੁਰਦੁਆਰਾ ਫਤਿਹਗੜ੍ਹ ਸਾਹਿਬ ਤੋਂ ਸਵੇਰੇ ੧੦:੦੦ ਵਜੇ ਪੰਜਾਬ/ਹਰਿਆਣਾ ਗਵਰਨਰਾਂ ਨੂੰ ਯਾਦ-ਪੱਤਰ ਦੇਣ ਲਈ ਪੰਜ ਸਿੰਘ ਸਾਹਿਬਾਨ ਰੋਸ ਮਾਰਚ ਰਵਾਨਾ ਕਰਨਗੇ।

੩) ਗੁਰਮੀਤ ਰਾਮ ਰਹੀਮ ੧੩ ਜੇਠ ਨ. ਸ. ੫੩੯ (੨੭ ਮਈ ੨੦੦੭) ਤੱਕ ਡੇਰਾ ਸਲਾਬਤਪੁਰਾ ਅਤੇ ਪੰਜਾਬ ਭਰ ਵਿਚ ਸਥਾਪਤ ਕੀਤੇ ਡੇਰੇ ਤੁਰੰਤ ਬੰਦ ਕਰੇ ਨਹੀਂ ਤਾਂ ੧੭ ਜੇਠ ਨ. ਸ. ੫੩੯ (੩੧ ਮਈ ੨੦੦੭) ਨੂੰ ਅਗਲੀ ਕਾਰਵਾਈ ਦਾ ਐਲਾਨ ਕੀਤਾ ਜਾਵੇਗਾ।

੪) ਇਸ ਦੰਭੀ, ਪਾਖੰਡੀ, ਪੰਥ ਦੋਖੀ ਗੁਰਮੀਤ ਰਾਮ ਰਹੀਮ ਦੀਆਂ ਸਮਾਜ ਅਤੇ ਧਰਮ ਵਿਰੋਧੀ ਸਰਗਰਮੀਆਂ ਨੂੰ ਪੂਰਨ ਤੌਰ 'ਤੇ ਬੰਦ ਕਰਾਉਣ ਲਈ ਉਸ ਵਿਰੁੱਧ ਕਤਲ, ਬਲਾਤਕਾਰ ਅਤੇ ਸਮਾਜ ਵਿਰੋਧੀ ਸਰਗਰਮੀਆਂ ਬਾਰੇ ਸੀ. ਬੀ. ਆਈ. ਵੱਲੋਂ ਕੀਤੀ ਜਾ ਰਹੀ ਜਾਂਚ ਨੂੰ ਤੁਰੰਤ ਮੁਕੰਮਲ ਕਰਾਉਣ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਗਠਿਤ ਕਮੇਟੀ ੧੬ ਜੇਠ ਨ. ਸ. ੫੩੯ (੩੦ ਮਈ ੨੦੦੭) ਤੋਂ ਪਹਿਲਾਂ-ਪਹਿਲਾਂ ਤੇਜ਼ੀ ਨਾਲ ਕਾਰਵਾਈ ਕਰਾਉਣ ਲਈ ਰਾਸ਼ਟਰਪਤੀ,

ਪ੍ਰਧਾਨ ਮੰਤਰੀ, ਗ੍ਰਹਿ ਮੰਤਰੀ ਅਤੇ ਸੰਬੰਧਤ ਅਧਿਕਾਰੀਆਂ ਨੂੰ ਮਿਲੇ।

(ਇਕਬਾਲ ਸਿੰਘ)
ਜਥੇਦਾਰ
ਤਖ਼ਤ ਸ੍ਰੀ ਹਰਿਮੰਦਰ ਜੀ,
ਪਟਨਾ ਸਾਹਿਬ (ਬਿਹਾਰ)

(ਜੋਗਿੰਦਰ ਸਿੰਘ)
ਜਥੇਦਾਰ
ਸ੍ਰੀ ਅਕਾਲ ਤਖ਼ਤ ਸਾਹਿਬ
ਸ੍ਰੀ ਅੰਮ੍ਰਿਤਸਰ

(ਤਰਲੋਚਨ ਸਿੰਘ)
ਜਥੇਦਾਰ
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ
ਸ੍ਰੀ ਆਨੰਦਪੁਰ ਸਾਹਿਬ (ਰੋਪੜ)

(ਪਰਤਾਪ ਸਿੰਘ)
ਹੈੱਡ ਗ੍ਰੰਥੀ
ਤਖ਼ਤ ਸ੍ਰੀ ਹਜ਼ੂਰ ਸਾਹਿਬ
ਨਾਂਦੇੜ (ਮਹਾਂਰਾਸ਼ਟਰ)

(ਬਲਵੰਤ ਸਿੰਘ)
ਜਥੇਦਾਰ
ਤਖ਼ਤ ਸ੍ਰੀ ਦਮਦਮਾ ਸਾਹਿਬ
ਤਲਵੰਡੀ ਸਾਬੋ (ਬਠਿੰਡਾ)

## (੧੧੯)

ੴ ਵਾਹਿਗੁਰੂ ਜੀ ਕੀ ਫ਼ਤਹ॥

## ਸੰਦੇਸ਼

ਗੁਰੂ ਸਵਾਰੇ ਖਾਲਸਾ ਜੀ,

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫ਼ਤਹ॥

ਪਿਛਲੇ ਕੁਝ ਦਿਨਾਂ ਤੋਂ ਵਾਪਰ ਰਹੀਆਂ ਮੰਦਭਾਗੀਆਂ ਹਿਰਦੇ ਵੇਧਕ ਘਟਨਾਵਾਂ ਨੂੰ ਹਮੇਸ਼ਾ-ਹਮੇਸ਼ਾ ਲਈ ਰੋਕਣ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਗੁਰੂ-ਪੰਥ ਨੂੰ ਸਮਰਪਤ ਸਮੁੱਚੀਆਂ ਸਿੱਖ ਧਾਰਮਿਕ ਜਥੇਬੰਦੀਆਂ, ਸਭਾ ਸੁਸਾਇਟੀਆਂ, ਸੰਤ ਸੰਪ੍ਰਦਾਵਾਂ, ਨਿਰਮਲ ਅਤੇ ਉਦਾਸੀ ਸੰਪ੍ਰਦਾਵਾਂ, ਟਕਸਾਲਾਂ, ਸਿੰਘ ਸਭਾਵਾਂ, ਗੁਰਦੁਆਰਾ ਸਾਹਿਬਾਨਾਂ ਦੇ ਪ੍ਰਬੰਧਕਾਂ, ਸਮੂਹ ਸਿੱਖ ਫ਼ੈਡਰਸ਼ੇਨਾਂ, ਸਿੱਖ ਮਿਸ਼ਨਰੀ ਕਾਲਜਾਂ, ਸਟੱਡੀ ਸਰਕਲਾਂ ਦੇ ਪ੍ਰਤੀਨਿਧਾਂ ਦੀ ੩ ਜੇਠ ਨ. ਸ. ੫੩੯ (੧੭ ਮਈ ੨੦੦੭) ਨੂੰ ੧੧:੦੦ ਵਜੇ ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ (ਬਠਿੰਡਾ) ਵਿਖੇ ਵਿਸ਼ੇਸ਼ ਪ੍ਰਤੀਨਿਧ ਇਕੱਤ੍ਰਤਾ ਬੁਲਾਈ ਗਈ ਹੈ। ਪੰਥ ਦੋਖੀਆਂ, ਦੰਭੀਆਂ, ਪਾਖੰਡੀਆਂ, ਭੇਖੀਆਂ ਅਤੇ ਗੁਰੂ ਡੰਮ੍ਹ ਚਲਾਉਣ ਵਾਲਿਆਂ ਦੇ ਅਜਿਹੇ ਘਿਨਾਉਣੇ ਮਨਸੂਬਿਆਂ ਤੋਂ ਕੌਮ ਨੂੰ ਬਚਾਉਣ ਲਈ ਸਮੂੰਹ

ਪ੍ਰਤੀਨਿਧ ਆਪਣੇ ਆਪਣੇ ਉਸਾਰੂ ਸੁਝਾਉ ਸੰਖੇਪ ਅਤੇ ਨੁਕਤਾ-ਦਰ-ਨੁਕਤਾ ਰੂਪ ਵਿਚ ਲੈ ਕੇ ਆਉਣ। ਇਹ ਵੀ ਸਪੱਸ਼ਟ ਕੀਤਾ ਜਾਂਦਾ ਹੈ ਕਿ ਲਿਖਤੀ ਸੁਝਾਅ ਲੈ ਕੇ ਆਉਣ ਵਾਲੇ ਪ੍ਰਤੀਨਿਧ ਨਿਜੀ ਤੌਰ 'ਤੇ ਸਿੰਘ ਸਾਹਿਬਾਨ ਨੂੰ ਮਿਲ ਕੇ ਆਪਣੇ ਸੁਝਾਵਾਂ ਤੋਂ ਜਾਣੂੰ ਕਰਵਾਉਣਗੇ। ਵਿਦੇਸ਼ ਅਤੇ ਦੂਰ-ਦੁਰਾਡੇ ਵੱਸਦੇ ਪੰਥ ਦਰਦੀ ਆਪਣੇ ਵਿਚਾਰ ਈ-ਮੇਲ ਰਾਹੀਂ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਭੇਜਣ।

ਪੰਥਕ ਹਿਤੈਸ਼ੀਆਂ ਵਲੋਂ ਦਿੱਤੇ ਗਏ ਇਨ੍ਹਾਂ ਸੁਝਾਵਾਂ 'ਤੇ ਦੀਰਘ ਵਿਚਾਰ ਅਤੇ ਭਵਿੱਖੀ ਯੋਜਨਾ ਉਲੀਕਣ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੰਜ ਸਾਹਿਬਾਨ ਦੀ ਵਿਸ਼ੇਸ਼ ਇਕੱਤ੍ਰਤਾ ਮਿਤੀ ੪ ਜੇਠ ਨ. ਸ. ੫੩੯ (੧੮ ਮਈ ੨੦੦੭) ਨੂੰ ੧੧:੦੦ ਵਜੇ ਬੁਲਾਈ ਗਈ ਹੈ।

ਸਮੂੰਹ ਸਿੱਖ ਸੰਗਤਾਂ ਪੰਥ ਵਿਰੋਧੀ ਤਾਕਤਾਂ ਦੇ ਅਜਿਹੇ ਮਨਸੂਬਿਆਂ ਨੂੰ ਆਰੰਭ ਵਿਚ ਹੀ ਪਨਪਣ ਤੋਂ ਰੋਕਣ ਲਈ ਵਚਨਬੱਧ ਹੋਣ।

ਗੁਰੂ ਰਾਖਾ

ਗੁਰੂ ਪੰਥ ਦਾ ਦਾਸ

(ਜੋਗਿੰਦਰ ਸਿੰਘ), ਜਥੇਦਾਰ

## (੧੨੦)

ੴ ਵਾਹਿਗੁਰੂ ਜੀ ਕੀ ਫ਼ਤਹ॥

ਅੱਜ ਮਿਤੀ ੧੩ ਹਾੜ ਨਾਨਕਸ਼ਾਹੀ ਸੰਮਤ ੫੩੯ (੨੭ ਜੂਨ ੨੦੦੭) ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੰਜ ਸਿੰਘ ਸਾਹਿਬਾਨ ਦੀ ਇਕੱਤ੍ਰਤਾ ਵਿਚ ਪ੍ਰਵਾਨ ਕੀਤਾ ਗਿਆ

## ਗੁਰਮਤਾ-੧

ਅੱਜ ਮਿਤੀ ੧੩ ਹਾੜ ਨਾਨਕਸ਼ਾਹੀ ਸੰਮਤ ੫੩੯ (੨੭ ਜੂਨ ੨੦੦੭) ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੰਜ ਸਿੰਘ ਸਾਹਿਬਾਨ ਦੀ ਇਕੱਤ੍ਰਤਾ ਵਿਚ ਡੇਰਾ ਸਿਰਸਾ ਦਾ ਪ੍ਰੈਸ ਨੋਟ ਪ੍ਰਾਪਤ ਹੋਇਆ। ਇਸ ਨੋਟ ਵਿਚ ਡੇਰੇ ਦੇ ਮੁਖੀ ਵੱਲੋਂ ਕੀਤੇ ਗਏ ਗੁਨਾਹ ਨੂੰ ਸਵੀਕਾਰ ਕਰਨ ਅਤੇ ਭਵਿੱਖ ਵਿਚ ਇਸ ਨੂੰ ਮੁੜ ਨਾ ਦੁਹਰਾਉਣ ਦਾ ਕੋਈ ਵਾਅਦਾ ਨਹੀਂ ਹੈ। ਇਸ ਕਰਕੇ ਡੇਰਾ ਸਿਰਸਾ ਬਾਰੇ ਅਗਲਾ ਫ਼ੈਸਲਾ ਆਉਣ ਵਾਲੇ ਦਿਨਾਂ ਵਿਚ ਦੇਸ਼ ਵਿਦੇਸ਼ਾਂ ਦੀਆਂ ਸਿੱਖ ਸੰਗਤਾਂ ਦੀਆਂ ਭਾਵਨਾਵਾਂ ਨੂੰ ਸਨਮੁੱਖ ਰੱਖ ਕੇ ਕੀਤਾ ਜਾਵੇਗਾ। ਸਿੱਖ ਸੰਗਤਾਂ ਨੇ ਮਿਤੀ ੧੫ ਜੇਠ ਨਾਨਕਸ਼ਾਹੀ ਸੰਮਤ ੫੩੯ (੨੯ ਮਈ ੨੦੦੭) ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪੰਜ ਤਖ਼ਤਾਂ ਦੇ ਸਿੰਘ ਸਾਹਿਬਾਨ ਦੁਆਰਾ ਜਾਰੀ ਹੁਕਮਨਾਮੇ ਉੱਤੇ ਅਮਲ ਕਰਨ ਲਈ ਜੋ ਧਾਰਮਿਕ ਉਤਸ਼ਾਹ ਅਤੇ ਜਜ਼ਬਾ ਦਿਖਾਇਆ ਹੈ, ਉਹ ਸ਼ਲਾਘਾਯੋਗ ਹੈ।

ਸਿੱਖ ਸੰਗਤਾਂ ਨੂੰ ਪੁਰਜ਼ੋਰ ਅਪੀਲ ਹੈ ਕਿ ਉਹ ਇਸ ਹੁਕਮਨਾਮੇ ਉੱਪਰ ਸ਼ਾਂਤਮਈ ਢੰਗ ਨਾਲ ਆਪਣਾ ਅਮਲ ਜਾਰੀ ਰੱਖਣ।

(ਇਕਬਾਲ ਸਿੰਘ)
ਜਥੇਦਾਰ, ਤਖ਼ਤ ਸ੍ਰੀ ਹਰਿਮੰਦਰ ਜੀ,
ਪਟਨਾ ਸਾਹਿਬ (ਬਿਹਾਰ)

(ਜੋਗਿੰਦਰ ਸਿੰਘ)
ਜਥੇਦਾਰ, ਸ੍ਰੀ ਅਕਾਲ ਤਖ਼ਤ ਸਾਹਿਬ
ਸ੍ਰੀ ਅੰਮ੍ਰਿਤਸਰ

(ਤਰਲੋਚਨ ਸਿੰਘ)
ਜਥੇਦਾਰ
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ
ਸ੍ਰੀ ਆਨੰਦਪੁਰ ਸਾਹਿਬ (ਰੋਪੜ)

(ਜੋਤਿੰਦ੍ਰ ਸਿੰਘ)
ਮੀਤ ਜਥੇਦਾਰ
ਤਖ਼ਤ ਸ੍ਰੀ ਹਜ਼ੂਰ ਸਾਹਿਬ
ਨਾਂਦੇੜ (ਮਹਾਂਰਾਸ਼ਟਰ)

(ਬਲਵੰਤ ਸਿੰਘ)
ਜਥੇਦਾਰ
ਤਖ਼ਤ ਸ੍ਰੀ ਦਮਦਮਾ ਸਾਹਿਬ
ਤਲਵੰਡੀ ਸਾਬੋ (ਬਠਿੰਡਾ)

## (੧੨੧)

ੴ ਵਾਹਿਗੁਰੂ ਜੀ ਕੀ ਫ਼ਤਹ॥

ਅੱਜ ਮਿਤੀ ੧੩ ਹਾੜ ਨਾਨਕਸ਼ਾਹੀ ਸੰਮਤ ੫੩੯ (੨੭ ਜੂਨ ੨੦੦੭) ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੰਜ ਸਿੰਘ ਸਾਹਿਬਾਨ ਦੀ ਇਕੱਤ੍ਰਤਾ ਵਿਚ ਪ੍ਰਵਾਨ ਕੀਤਾ ਗਿਆ

## ਗੁਰਮਤਾ–੨

ਹਰਿਆਣੇ ਦੇ ਗੁਰਧਾਮਾਂ ਉੱਪਰ ਹਮਲੇ ਅਤੇ ਸਿੱਖਾਂ ਉੱਪਰ ਨਾਜਾਇਜ਼ ਕੇਸ ਦਰਜ ਕਰਨ ਦਾ ਸਿੰਘ ਸਾਹਿਬਾਨ ਵਲੋਂ ਗੰਭੀਰ ਨੋਟਿਸ ਲਿਆ ਗਿਆ ਹੈ। ਡੇਰਾ ਸਿਰਸਾ ਦੇ ਮੁਖੀ, ਜੋ ਕਿ ਕਤਲ ਅਤੇ ਬਲਾਤਕਾਰ ਦੇ ਕੇਸਾਂ ਵਿਚ ਦੋਸ਼ੀ ਹੈ, ਨੂੰ ਜ਼ੈੱਡ ਕਿਸਮ ਦੀ ਸੁਰੱਖਿਆ ਪ੍ਰਦਾਨ ਕਰਕੇ ਹਿਫ਼ਾਜ਼ਤ ਦੇਣੀ ਇਕ ਕਿਸਮ ਨਾਲ ਕਾਨੂੰਨ ਦੀ ਘੋਰ ਉਲੰਘਣਾ ਹੈ। ਹਰਿਆਣੇ ਦੇ ਸਿੱਖਾਂ ਨੂੰ ਅਪੀਲ ਹੈ ਕਿ ਉਹ ਆਪਣੇ ਉੱਪਰ ਹੋ ਰਹੀਆਂ ਵਧੀਕੀਆਂ ਨੂੰ ਰੋਕਣ ਲਈ ਇਕ-ਮੁੱਠ ਹੋ ਕੇ ਧਰਮ ਪ੍ਰਚਾਰ ਕਰਨ ਲਈ ਅੱਗੇ ਆਉਣ। ਡੇਰਾ ਮੁਖੀ ਦੀ ਗ੍ਰਿਫ਼ਤਾਰੀ ਲਈ ਹਰਿਆਣਾ ਸਰਕਾਰ ਉੱਪਰ ਦਬਾਅ ਪਾਉਣ ਲਈ ੨੭ ਹਾੜ ਸੰਮਤ ਨਾਨਕਸ਼ਾਹੀ ੫੩੯ (੧੧ ਜੁਲਾਈ ੨੦੦੭) ਨੂੰ ਰਤੀਆ (ਹਰਿਆਣਾ) ਵਿਖੇ ਇਕ ਵਿਸ਼ਾਲ ਪੰਥਕ ਇਕੱਠ ਬੁਲਾਇਆ ਜਾ ਰਿਹਾ ਹੈ, ਜਿਸ ਵਿਚ ਹਰਿਆਣੇ ਦੀਆਂ ਸਿੱਖ ਸੰਗਤਾਂ ਨੂੰ ਵੱਧ ਚੜ੍ਹ ਕੇ ਹਿੱਸਾ ਲੈਣ ਦੀ ਅਪੀਲ ਕੀਤੀ ਜਾਂਦੀ ਹੈ। ਸਿੰਘ ਸਾਹਿਬਾਨ ਇਸ ਹੋਣ ਵਾਲੇ ਪੰਥਕ ਇਕੱਠ ਵਿਚ ਹਾਜ਼ਰੀਆਂ ਭਰਨਗੇ।

(ਇਕਬਾਲ ਸਿੰਘ)
ਜਥੇਦਾਰ, ਤਖ਼ਤ ਸ੍ਰੀ ਹਰਿਮੰਦਰ ਜੀ,
ਪਟਨਾ ਸਾਹਿਬ (ਬਿਹਾਰ)

(ਜੋਗਿੰਦਰ ਸਿੰਘ)
ਜਥੇਦਾਰ, ਸ੍ਰੀ ਅਕਾਲ ਤਖ਼ਤ ਸਾਹਿਬ
ਸ੍ਰੀ ਅੰਮ੍ਰਿਤਸਰ

(ਤਰਲੋਚਨ ਸਿੰਘ)
ਜਥੇਦਾਰ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ
ਸ੍ਰੀ ਆਨੰਦਪੁਰ ਸਾਹਿਬ (ਰੋਪੜ)

(ਜੋਤਿੰਦ੍ਰ ਸਿੰਘ)
ਮੀਤ ਜਥੇਦਾਰ, ਤਖ਼ਤ ਸ੍ਰੀ ਹਜ਼ੂਰ ਸਾਹਿਬ
ਨਾਂਦੇੜ (ਮਹਾਂਰਾਸ਼ਟਰ)

(ਬਲਵੰਤ ਸਿੰਘ)
ਜਥੇਦਾਰ, ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ (ਬਠਿੰਡਾ)

## (੧੨੨)

ੴ ਵਾਹਿਗੁਰੂ ਜੀ ਕੀ ਫ਼ਤਹ॥

ਅੱਜ ਮਿਤੀ ੨੪ ਹਾੜ ਸੰਮਤ ਨਾਨਕਸ਼ਾਹੀ ੫੩੯ (੮ ਜੁਲਾਈ ੨੦੦੭) ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੰਜ ਸਿੰਘ ਸਾਹਿਬਾਨ ਦੀ ਇਕੱਤ੍ਰਤਾ ਵਿਚ ਪ੍ਰਵਾਨ ਕੀਤਾ ਗਿਆ

# ਗੁਰਮਤਾ

ਅੱਜ ਮਿਤੀ ੨੪ ਹਾੜ ਨਾਨਕਸ਼ਾਹੀ ਸੰਮਤ ੫੩੯ (੮ ਜੁਲਾਈ ੨੦੦੭) ਨੂੰ ਹੋਈ ਇਕੱਤ੍ਰਤਾ ਵਿਚ ਸਿੰਘ ਸਾਹਿਬਾਨ ਨੇ ਦੇਸ਼-ਵਿਦੇਸ਼ ਦੀਆਂ ਸਿੱਖ ਸੰਗਤਾਂ ਦੀਆਂ ਭਾਵਨਾਵਾਂ ਨੂੰ ਮੁੱਖ ਰੱਖਦਿਆਂ ਇਹ ਨਿਰਣਾ ਲਿਆ ਕਿ ਭਾਵੇਂ ਖ਼ਾਲਸੇ ਦਾ ਬਿਰਦ "ਜੋ ਸਰਣਿ ਆਵੈ ਤਿਸੁ ਕੰਠਿ ਲਾਵੈ" ਦੇ ਗੁਰੂ ਉਪਦੇਸ਼ ਵਾਲਾ ਹੈ, ਲੇਕਿਨ ੨੭ ਜੂਨ ੨੦੦੭ ਨੂੰ ਡੇਰਾ ਸਿਰਸ਼ਾ ਵੱਲੋਂ ਜੋ ਮੁਆਫ਼ੀਨਾਮੇ ਦੀ ਦੁਹਾਈ ਦਿੱਤੀ ਗਈ, ਇਹ ਮੁਆਫ਼ੀਨਾਮਾ ਨਹੀਂ ਸਗੋਂ ਹਉਮੈ, ਅਹੰਕਾਰ ਅਤੇ ਕਪਟ ਨਾਲ ਭਰਿਆ ਇਕ ਪ੍ਰੈਸ ਨੋਟ ਸੀ। ਇਹ ਪ੍ਰੈਸ ਨੋਟ ਨਾ ਹੀ ਕਿਸੇ ਨੂੰ ਸੰਬੋਧਨ ਕੀਤਾ ਗਿਆ ਸੀ ਅਤੇ ਨਾ ਹੀ ਦਸਤਖ਼ਤ ਕਰਨ ਵਾਲੇ ਦੀ ਕੋਈ ਸਪੱਸ਼ਟ ਪਛਾਣ ਸੀ। ਇਹ ਪ੍ਰੈਸ ਨੋਟ ਕੇਵਲ ਡੇਰੇ ਦੀ ਸ੍ਵੈ-ਪ੍ਰਸੰਸਾ ਦਾ ਰੂਪ ਸੀ। ਇਸ ਵਿਚ ਡੇਰੇ ਦਾ ਉਦੇਸ਼ ਚਰਿੱਤਰ ਨਿਰਮਾਣ ਕਰਵਾਉਣਾ ਲਿਖਿਆ ਹੈ, ਜਦ ਕਿ ਇਸ ਦਾ ਮੁਖੀ ਖ਼ੁਦ ਹੀ ਕਤਲ ਅਤੇ ਬਲਾਤਕਾਰ ਦੇ ਦੋਸ਼ਾਂ ਤਹਿਤ ਕਾਨੂੰਨ ਦੇ ਘੇਰੇ ਵਿਚ ਹੈ। ਇਸ ਪ੍ਰੈਸ ਨੋਟ ਵਿਚ ਅਮਨ ਅਤੇ ਆਪਸੀ ਭਾਈਚਾਰੇ ਦੀ ਗੱਲ ਤਾਂ ਕੀਤੀ ਗਈ ਹੈ, ਪਰ ਅਮਲੀ ਰੂਪ ਵਿਚ ਡੇਰੇ ਦੀਆਂ ਗਤੀਵਿਧੀਆਂ ਅਮਨ ਭੰਗ ਕਰਨ ਅਤੇ ਅਸ਼ਾਂਤੀ ਫੈਲਾਉਣ ਵਾਲੀਆਂ ਹਨ, ਜੋ ਕਿ ਬਠਿੰਡਾ ਵਿਖੇ ਤਿੰਨ ਦਿਨ ਇਨ੍ਹਾਂ ਵੱਲੋਂ ਕੀਤੀ ਗਈ ਗੁੰਡਾਗਰਦੀ ਨਾਲ ਜ਼ਾਹਿਰ ਹੋ ਜਾਂਦੀਆਂ ਹਨ। ਇਸ ਵਲੋਂ ਬਹੁਤ ਹੀ ਚਲਾਕੀ ਨਾਲ ਆਪਣੇ ਵਲੋਂ ਕੀਤੇ ਗੁਨਾਹ 'ਤੇ ਪਰਦਾਪੋਸ਼ੀ ਕਰਦਿਆਂ ਹੋਇਆਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਅੰਮ੍ਰਿਤ ਤਿਆਰ ਕਰਨ ਅਤੇ ਛਕਾਉਣ ਦੀ ਨਕਲ ਉਤਾਰਦਿਆਂ ਹੋਇਆਂ "ਜਾਮੇ-ਇੰਸਾਂ"

ਪਿਲਾਉਣ ਦੀ ਕੀਤੀ ਭੁੱਲ ਨੂੰ 'ਗ਼ਲਤਫਹਿਮੀ ਹੋਈ' ਦਾ ਨਾਮ ਦੇ ਕੇ ਆਮ ਲੋਕਾਂ ਨੂੰ ਗੁਮਰਾਹ ਕਰਨ ਦਾ ਯਤਨ ਕੀਤਾ ਹੈ। ਇਥੇ ਹੀ ਬਸ ਨਹੀਂ ਡੇਰੇ ਵੱਲੋਂ ਪ੍ਰਕਾਸ਼ਿਤ ਮਾਸਿਕ ਮੈਗਜ਼ੀਨ 'ਸੱਚੀ ਸ਼ਿਕਸ਼ਾ' ਵਿਚ ਗੁਰਬਾਣੀ ਦੀ ਤੋੜ-ਮਰੋੜ ਕਰਕੇ ਆਪਣੇ ਭਜਨ ਬਣਾਏ ਗਏ ਹਨ ਅਤੇ ਨਾਮ ਅਤੇ ਗੁਰ-ਮਹਿਮਾ ਦੀਆਂ ਪੰਕਤੀਆਂ ਦੇ ਕੇ ਆਪਣੇ ਨਾਮ-ਦਾਨ ਅਤੇ ਦੇਹਧਾਰੀ ਗੁਰੂ ਦੀ ਸਿਫਤ ਕੀਤੀ ਹੈ, ਜੋ ਕਿ "ਧੁਰ ਕੀ ਬਾਣੀ" ਦਾ ਘੋਰ ਨਿਰਾਦਰ ਹੈ ਅਤੇ ਪੰਥ ਲਈ ਅਸਹਿਣਯੋਗ ਹੈ।

ਦੇਸ਼-ਵਿਦੇਸ਼ ਦੀਆਂ ਸਮੂੰਹ ਸਿੱਖ ਸੰਗਤਾਂ ਨੂੰ ਵਿਦਿਤ ਕੀਤਾ ਜਾਂਦਾ ਹੈ ਕਿ ਡੇਰੇ ਦੇ ਮੁਖੀ ਬਾਰੇ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ੧੫ ਜੇਠ ਸੰਮਤ ਨਾਨਕਸ਼ਾਹੀ ੫੩੯ (੨੯ ਜੁਲਾਈ ੨੦੦੭) ਨੂੰ ਜਾਰੀ ਹੋਏ ਹੁਕਮਨਾਮੇ ਉੱਪਰ ਸ਼ਾਂਤਮਈ ਢੰਗ ਨਾਲ ਅਮਲ ਕਰਦਿਆਂ ਹੋਇਆਂ ਗੁਰੂ ਦੀਆਂ ਖ਼ੁਸ਼ੀਆਂ ਪ੍ਰਾਪਤ ਕਰਨ।

(ਇਕਬਾਲ ਸਿੰਘ)
ਜਥੇਦਾਰ
ਤਖ਼ਤ ਸ੍ਰੀ ਹਰਿਮੰਦਰ ਜੀ,
ਪਟਨਾ ਸਾਹਿਬ (ਬਿਹਾਰ)

(ਜੋਗਿੰਦਰ ਸਿੰਘ)
ਜਥੇਦਾਰ
ਸ੍ਰੀ ਅਕਾਲ ਤਖ਼ਤ ਸਾਹਿਬ
ਸ੍ਰੀ ਅੰਮ੍ਰਿਤਸਰ

(ਤਰਲੋਚਨ ਸਿੰਘ)
ਜਥੇਦਾਰ
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ
ਸ੍ਰੀ ਆਨੰਦਪੁਰ ਸਾਹਿਬ (ਰੋਪੜ)

(ਜਗਤਾਰ ਸਿੰਘ)
ਗ੍ਰੰਥੀ
ਸ੍ਰੀ ਦਰਬਾਰ ਸਾਹਿਬ
ਸ੍ਰੀ ਅੰਮ੍ਰਿਤਸਰ

(ਬਲਵੰਤ ਸਿੰਘ)
ਜਥੇਦਾਰ
ਤਖ਼ਤ ਸ੍ਰੀ ਦਮਦਮਾ ਸਾਹਿਬ
ਤਲਵੰਡੀ ਸਾਬੋ (ਬਠਿੰਡਾ)

# ਅੰਤਕਾਵਾਂ

## (੧) ਸਮਸ਼ੇਰ ਸਿੰਘ ਅਸ਼ੋਕ ਅਨੁਸਾਰ ਹੁਕਮਨਾਮੇ

ਨੀਸਾਣ ਤੇ ਹੁਕਮਨਾਮੇ

| | |
|---|---|
| 1. ਗੁਰੂ ਹਰਿਗੋਬਿੰਦ ਸਾਹਿਬ | 03 |
| 2. ਬਾਬਾ ਗੁਰਦਿੱਤਾ | 01 |
| 3. ਗੁਰੂ ਹਰਿਕ੍ਰਿਸ਼ਨ ਜੀ | 01 |
| 4. ਗੁਰੂ ਤੇਗ਼ ਬਹਾਦਰ ਜੀ | 30 |
| 5. ਮਾਤਾ ਗੁਜਰੀ ਜੀ | 01 |
| 6. ਗੁਰੂ ਗੋਬਿੰਦ ਸਿੰਘ ਜੀ | 31 |
| 7. ਮਾਤਾ ਸੁੰਦਰੀ ਜੀ | 09 |
| 8. ਮਾਤਾ ਸਾਹਿਬਾ ਦੇਵਾਂ ਜੀ | 08 |
| 9. ਬੰਦਾ ਬਹਾਦਰ | 02 |
| 10. ਬਾਬਾ ਸਾਹਿਬ ਸਿੰਘ ਬੇਦੀ | 01 |
| 11. ਤਖ਼ਤ ਸਾਹਿਬਾਨ | 04 |
| ਕੁੱਲ | 91 |

## (੨) ਡਾ: ਗੰਡਾ ਸਿੰਘ ਹੁਕਮਨਾਮੇ ਅਨੁਸਾਰ ਹੁਕਮਨਾਮੇ

| | |
|---|---|
| 1. ਗੁਰੂ ਹਰਿਗੋਬਿੰਦ ਸਾਹਿਬ | 02 |
| 2. ਬਾਬਾ ਗੁਰਦਿੱਤਾ ਜੀ | 01 |
| 3. ਗੁਰੂ ਹਰਿਕ੍ਰਿਸ਼ਨ ਜੀ | 01 |
| 4. ਗੁਰੂ ਤੇਗ਼ ਬਹਾਦਰ ਜੀ | 22 |
| 5. ਮਾਤਾ ਗੁਜਰੀ ਜੀ | 02 |
| 6. ਗੁਰੂ ਗੋਬਿੰਦ ਸਿੰਘ ਜੀ | 33 |
| 7. ਬੰਦਾ ਬਹਾਦਰ | 02 |
| 8. ਮਾਤਾ ਸੁੰਦਰੀ ਜੀ | 09 |

| | | |
|---|---|---|
| 9. | ਮਾਤਾ ਸਾਹਿਬ ਦੇਵਾਂ ਜੀ | 09 |
| 10. | ਅਕਾਲ ਤਖ਼ਤ ਸਾਹਿਬ | 01 |
| 11. | ਤਖ਼ਤ ਪਟਨਾ ਸਾਹਿਬ | 01 |
| | ਕੁੱਲ | 83 |

## ਸ: ਸ: ਅਸ਼ੋਕ ਦੀ ਨੀਸਾਣ ਤੇ ਹੁਕਮਨਾਮੇ

## ਗੁਰੂ ਹਰਿਗੋਬਿੰਦ ਸਾਹਿਬ

| | | |
|---|---|---|
| 1. | ਭਾਈ ਜਾਪੂ ਤੇ ਹਰਿਦਾਸ | ਹਰਿਮੰਦਰ ਪਟਨਾ |
| 2. | ਉਗਰ ਸੈਨ ਬਾਬੂ ਰਾਮ | ਬੜੌਤ (U.P.) |
| 3. | ਭਾਈ ਜਾਪੂ ਗੁਰਦਾਸ | ਹਰਿਮੰਦਰ ਪਟਨਾ |

## ਬਾਬਾ ਗੁਰਦਿੱਤਾ

| | | |
|---|---|---|
| 1. | ਭਾਈ ਜਪੂ ਗੁਰਦਾਸ | ਹਰਿਮੰਦਰ ਪਟਨਾ |

## ਗੁਰੂ ਹਰਿਕ੍ਰਿਸ਼ਨ ਜੀ

| | | |
|---|---|---|
| 1. | ਪਟਨ ਸ਼ੇਖ਼ ਫ਼ਰੀਦ | SRL. ASR |

## ਗੁਰੂ ਤੇਗ਼ ਬਹਾਦਰ

20. ਜਗਦੇਉ ਰਾਮਦਾਸ ਦੀ ਸੰਗਤ, ਉਗਰ ਸੈਣ ਰਾਮਦਾਸ ਦੇ

20. 2. " "

21. 3. " "

22. 4. ਭਾਈ ਮੱਲਾ ਬਾਘਾ

23. 5. ਪਟਨ ਦੀ ਸੰਗਤ

24. 6. ਭਾਈ ਬੱਗਾ

25. 7. ਪਟਨ ਸ਼ੇਖ਼ ਫ਼ਰੀਦ

26. 8. " "

27. 9. ਭਾਈ ਬਠਾ

28. 10. ਭਾਈ ਬਠਾ ਸੰਗਤ ਪਟਨਾ

29. 11. ਭਾਈ ਦਿਆਲ ਦਾਸ ਪਟਨਾ

30. 12. ਭਾਈ ਦਿਆਲ ਦਾਸ ਪਟਨਾ

31. 13. " "

32. 14. " "

33. 15. " "

34. 16. " "

35. 17. " "

36. 18. " "

37. 19. ਭਾਈ ਸਵੇਹਣੇ ਬਨਾਰਸ

38. 20. ਭਾਈ ਜਵੇਹਰੀ ਬਨਾਰਸ

39. 21. " "

40. 22. ਭਾਈ ਜਵੇਹਰੀ ਮੱਲ

41. 23. ਭਾਈ ਜਵੇਹਰੀ

42. 24. " "

43. 25. " "

44. 26. " "

45. 27. " "

46. 28. " "

47. 29. ਬਾਲ ਚੰਦ ਸੰਗਤ ਮਿਰਜ਼ਾਪੁਰ–ਬੜੀ ਸੰਗਤ ਬਨਾਰਸ

48. 30. ਭਾਈ ਜਵੇਹਰੀ ਮੱਲ – ਬਨਾਰਸ

## ਮਾਤਾ ਗੁਜਰੀ ਜੀ

1. ਸੰਗਤ ਧੀਰ ਬੰਸੀਆਂ ਦੇ ਨਾਂ

## ਗੁਰੂ ਗੋਬਿੰਦ ਸਿੰਘ ਜੀ

64. 1. ਭਾਈ ਰਾਮ ਰਾਇ ਤੇ ਦਾਈ ਲਾਡੋ

65. 2. ਜਗਨਾ ਮਸੰਦ

66. 3. ਭਾਈ ਮਿੰਹਰ ਚੰਦ

67. 4. ਭਾਈ ਗੁਰਦਾਸ– ਮਾਘ ਸੁਦੀ ੯, ੧੭੪੮

68. 5. ਭਾਈ ਗੁਰਦਾਸ – ਅਸੂ ਵਦੀ ੧੦, ੧੭੪੯

69. 6. ਸੰਗਤੀਆ ਬਾਲਾ– ਫਗਣ ਸੁਦੀ ੫, ੧੭੫੦

70. 7. ਸੰਗਤ ਮਛੀਆਣਾ- ਕਤਕ, ੧੭੫੬

71. 8. ਸੁਖੀਆ ਮੁਖੀਆ ਸੰਗਤ ਭਾਈ ਰੂਪਾ

72. 9. ਤਿਲੋਕਾ ਰਾਮਾ - ਭਾਦੋਂ ੨, ੧੭੫੩

ਪਟਿਆਲਾ ਬੁਰਜ ਬਾਬਾ ਆਲਾ ਸਿੰਘ

73. 10. ਮੁਹਕਮ ਚੰਦ ਜੀ ਸਤੀਦਾਸ-ਗੁ. ਉਚਲ ਬਿਹਾਰ ਸਾਵਣ ੨੪, ੧੭੫੫

74. 11. ਕਲਿਆਣ ਰਾਇ ਮਾਛੀਵਾੜਾ - ਚੇਤ ਚੌਦਾਂ, ੧੭੫੫

75. 12. ਨੌਸ਼ਹਿਰਾ ਪਨੂੰਆਂ-

76. 13. ਖਾਰਾ ਸੰਗਤ ੧੭੫੬

77. 14. ਸਾਰੰਗ ਦੇਉ ਸੰਗਤ - ਕਤਕ ੪, ੧੭੫੬

78. 15. ਪਟਨ ਸ਼ੇਖ਼ ਫ਼ਰੀਦ- ਫਗਣ ੪, ੧੭੫੬

79. 16. ਨੌਸ਼ਹਿਰਾ ਪਨੂੰਆ- ਮਘਰ ੪, ੧੭੫੭

80. 17. ਦਸੂਹਾ- ਮਘਰ ੪, ੧੭੫੭

81. 18. ਪਟਨ ਸ਼ੇਖ਼ ਫ਼ਰੀਦ- ਮਘਰ ੪, ੧੭੫੭

82. 19. ਨੌਸ਼ਹਿਰਾ ਪਨੂੰਆ ਫਗਣ ੧੦, ੧੭੫੮

83. 20. ਮਿਹਰ ਚੰਦ ਜੱਟ- ਫਗਣ ੧੦, ੧੭੫੮

84. 21. ਮਿਹਰ ਚੰਦ ਪੇਸ਼ਕਾਰ- ਫਗਣ ੧੦, ੧੭੫੮

85. 22. ਪ੍ਰਯਾਗ- ਫਗਣ ੧੦, ੧੭੫੮

86. 23. ਮਿਹਰ ਚੰਦ ਧਰਮ ਚੰਦ ਕਰਮ ਚੰਦ ਫਗਣ ੧੦, ੧੭੫੮

ਹਰਿਮੰਦਰ ਪਟਨਾ

87. 24. ਸੁਭਾਗ ਸਿੰਘ- ਅਸੂ ਸੁਦੀ ੯, ੧੭੬੧

88. 25. ਬਚਿਤਰ ਸਿੰਘ ਉਦੈ ਸਿੰਘ- ਕਤਕ ੧, ੧੭੬੧

89. 26. ਸੰਗਤ ਚੋਲਾ- ਚੇਤ ੬, ੧੭੬੨

90. 27. ਗਨੀ ਖ਼ਾਂ ਨਬੀ ਖ਼ਾਂ- ੧੭੬੨

91. 28. ਬੈਰਾੜਾਂ ਦੀ ਸੰਗਤ- ਕਤਕ ੨੦, ੧੭੬੩

92. 29. ਸੰਗਤ ਬਨਾਰਸ- ਫਗਣ ੬, ੧੭੬੪

93. 30. ਧੰਨ ਰਾਜ ਸਿੰਧੀ-

94. 31. ਸੰਗਤ ਪੂਰਬ ਦੀ ਪਟਨਾ- ਸਾਵਣ ੨੧, ੧੭੬੫

## ਮਾਤਾ ਸੁੰਦਰੀ ਜੀ

95. 1. ਭਾਈ ਭਾਗ ਸਿੰਘ ਬਖਸ਼ੀ ਸਿੰਘ ਪਟਨਾ- ੧੧ ਕਤਕ ੧੭੭੪
96. 2. ਨੰਦ ਰੂਪ ਸਿੰਘ ਅਨੰਦ ਸਿੰਘ ਪਟਨਾ- ੧੯ ਅਸੂ ੧੭੭੬
97. 3. ਨੰਦ ਰੂਪ ਸਿੰਘ ਭਾਗ ਸਿੰਘ ਪਟਨਾ- ਵੈਸਾਖ, ੧੭੭੮
98. 4. ਨੈਣ ਸੁਖ ਫਤੇ ਚੰਦ- ਅਸੂ ੧੯, ੧੭੭੯
99. 5. ਦੋਧ ਸਿੰਘ ਬਖਤਾਵਰ ਸਿੰਘ- ਹਾੜ ੩, ੧੭੮੦
100. 6. ਚੈਨ ਸਿੰਘ ਭੋਪਤ ਸਿੰਘ- ਕਤਕ ੧੧, ੧੭੮੦
101. 7. ਭਾਈ ਦੂਨਾ ਬਿਗਹ ਮੱਲ- ਅਸੂ ੧੩, ੧੭੮੫
102. 8. ਪੰਜਾਬ ਸਿੰਘ ਪਟਨਾ- ਜੇਠ ੧੯, ੧੭੮੭
103. 9. ਅਨੰਦ ਰੂਪ ਸਿੰਘ ਭਾਗ ਸਿੰਘ ਪਟਨਾ- ਹਾੜ ੯, ੧੭੮੭

## ਮਾਤਾ ਸਾਹਿਬ ਦੇਵਾਂ ਜੀ

104. 1. ਆਲਮ ਸਿੰਘ ਜਮਾਇਤਦਾਰ- ਅਸੂ ਵਦੀ ੧੦, ੧੭੮੩
105. 2. ਅਨੰਦ ਰੂਪ ਸਿੰਘ ਭਾਗ ਸਿੰਘ ਪਟਨਾ- ਚੇਤ ਸੁਦੀ ੯, ੧੭੮੫
106. 3. ਠਾਕਰ ਦਾਸ ਸੋਭਾਈ ਮੱਲ ਬਨਾਰਸ- ਚੇਤ ਸੁਦੀ ੧੧, ੧੭੮੬
107. 4. ਪਟਨ ਸ਼ੇਖ਼ ਫ਼ਰੀਦ- ਪੋਹ ੭, ੧੭੮੭
108. 5. ਪਟਨ ਸ਼ੇਖ਼ ਫ਼ਰੀਦ- ਪੋਹ ੨੩, ੧੭੮੮
109. 6. ਨੌਸ਼ਹਿਰਾ ਪਨੂੰਆ- ਹਾੜ ੧, ੧੭੮੯
110. 7. ਪਟਨ ਸ਼ੇਖ਼ ਫ਼ਰੀਦ- ਮਘਰ ੧੭, ੧੭੮੯
111. 8. ਮਾਨ ਸਿੰਘ- ਮਘਰ ੧, ੧੭੯੧

## ਬੰਦਾ ਸਿੰਘ ਬਹਾਦਰ

112. 1. ਧਰਮ ਸਿੰਘ ਪਰਮ ਸਿੰਘ ਭਾਈ ਰੂਪਾ-
113. 2. ਜੌਨਪੁਰ - ਪੋਹ ੧੨ ਸੰਮਤ ਪਹਿਲਾ

## ਸਾਹਿਬ ਸਿੰਘ ਬੇਦੀ

114. ਚੰਚਲ ਸਿੰਘ ਗ੍ਰੰਥੀ, ਮਨਸਾ ਸਿੰਘ ਗ੍ਰੰਥੀ

## ਸ੍ਰੀ ਅਕਾਲ ਤਖ਼ਤ

115. 1. ਆਇਆ, ਮੇਹਰ ਸਿੰਘ ਪਟਨਾ- ਵਿਸਾਖ ੩, ੧੮੧੬

## ਤਖ਼ਤ ਪਟਨਾ ਸਾਹਿਬ

116. ਮਾਘ ਸੁਦੀ ੫, ੧੮੧੯

## ਤਖ਼ਤ ਸ੍ਰੀ ਕੇਸਗੜ੍ਹ ਸਾਹਿਬ

117. ਸੰਗਤ ਨੰਦ ਨਗਰ ਦੀ

## ਤਖ਼ਤ ਸ੍ਰੀ ਦਮਦਮਾ ਸਾਹਿਬ

ਅਧੂਰਾ

## ਡਾ: ਗੰਡਾ ਸਿੰਘ, ਹੁਕਮਨਾਮਿਆਂ ਦਾ ਵੇਰਵਾ

(1) ਗੁਰੂ ਹਰਿਗੋਬਿੰਦ ਜੀ ਵੱਲੋਂ ਸੰਗਤ ਪਟਨ, ਆਲਮਗੰਜ ਬੀਨਾ ਮੁੰਗੇਰ ਦੇ ਨਾਂ- ਹਰਿਮੰਦਰ ਸਾਹਿਬ ਪਟਨਾ

(2) "ਪੂਰਬ ਦੀ ਸੰਗਤ ਦੇ ਨਾਂ- " " " "

(3) ਬਾਬਾ ਗੁਰਦਿੱਤਾ ਵੱਲੋਂ ਭਾਈ ਜਪੂ ਤੇ ਭਾਈ ਗੁਰਦਿਤਾ ਦੇ ਨਾਂ- ਹਰਿਮੰਦਰ ਪਟਨਾ

(4) ਗੁਰੂ ਹਰਿਕ੍ਰਿਸ਼ਨ ਜੀ ਦਾ ਸੰਗਤ ਪਟਨ ਫ਼ਰੀਦ ਦੇ ਨਾਂ- ਸਿ. ਰੋ. ਲਾ ਅੰਮ੍ਰਿਤਸਰ

## ਗੁਰੂ ਤੇਗ਼ ਬਹਾਦਰ ਵੱਲੋਂ

(5) ਪਟਨ ਦੀ ਸੰਗਤ- S.R.L. ASR

(6) ਗੁਰੂ ਤੇਗ਼ ਬਹਾਦਰ ਵੱਲੋਂ ਬਨਾਰਸ ਦੀ ਸੰਗਤ, ਗੁ. ਬੜੀ ਸੰਗਤ ਬਨਾਰਸ

(7) ਗੁਰੂ ਤੇਗ਼ ਬਹਾਦਰ ਵੱਲੋਂ ਭਾਈ ਜਵੇਹਰੀ ਸੰਗਤ ਬਨਾਰਸ " "

(8) ਸੰਗਤ ਬਨਾਰਸ " "

(9) ਭਾਈ ਦਿਆਲ ਦਾਸ ਰਾਮਰਾਇ -

(10) ਸੰਗਤ ਪਟਨਾ ਹਰਿਮੰਦਰ ਪਟਨਾ

(11) ਸੰਗਤ ਬਨਾਰਸ ਗੁ. ਬੜੀ ਸੰਗਤ ਬਨਾਰਸ

(12) ਭਾਈ ਦਿਆਲ ਦਾਸ ਆਦਿ ਸੰਗਤ ਪਟਨਾ ਹਰਿਮੰਦਰ ਪਟਨਾ

(13) ਸੰਗਤ ਬਨਾਰਸ- ਬੜੀ ਸੰਗਤ ਬਨਾਰਸ

(14) ਸੰਗਤ ਪਟਨਾ - ਹਰਿਮੰਦਰ ਪਟਨਾ

(15) ਸੰਗਤ ਬਨਾਰਸ ਬੜੀ ਸੰਗਤ ਬਨਾਰਸ

(16) ” ” ”

(17) ਸੰਗਤ ਮਿਰਜ਼ਾਪੁਰ

(18) ਪਟਨਾ ਹਰਿਮੰਦਰ ਪਟਨਾ

(19) ” ” ”

(20) ” ” ”

(21) ਦਿਆਲ ਦਾਸ ਰਾਮ ਰਾਇ ਪਟਨਾ

(22) ਭਾਈ ਬੱਠਾ

(23) ਸੰਗਤ ਪਟਨਾ ਫਰੀਦ

(24) ” ” ”

(25) ” ” ”

(26) ” ” ”

(27) ਮਾਤਾ ਗੁਜਰੀ ਜੀ ਵਲੋਂ ਭਾਈ ਮੱਲਾ ਵਾਘਾ- ਨੁਸ਼ਹਿਰਾ ਪਨੂੰਆ

(28) ਸੰਗਤ ਧੀਰਬਸੀਆਂ- ਹਰਿਮੰਦਰ ਪਟਨਾ

## ਗੁਰੂ ਗੋਬਿੰਦ ਸਿੰਘ

(1) ਮਿਹਰ ਚੰਦ ਰੂਪੇ ਨੂੰ- ਪਿੰਡ ਭਾਈ ਰੂਪਾ

(2) ਭਾਈ ਰੂਪੇ ਕਿਆਂ ਨੂੰ

(3) ਢਾਕਾ ਚਿਟਾਗਾਂਮ ਸੰਗਤ ਗੁਰਦੁਆਰਾ ਢਾਕਾ

(4) ਭਾਈ ਗੁਰਦਾਸ ਨੂੰ (੧੧-੧-੧੬੬੨) ਹਰਿਮੰਦਰ ਪਟਨਾ

(5) ਢਾਕਾ ਸੰਗਤ ਲਸ਼ਕਰ ਗੁਰਦੁਆਰਾ ਢਾਕਾ

(6) ਰਾਮਦਾਸ ਉਗਰ ਸੈਨ ਜੋਗ S.R.L. ASR

(7) ਰਾਮ ਰਾਇ ਦਾਈ ਲਾਡੋ- ਮੈਨੀ ਸੰਗਤ ਪਟਨਾ

(8) ਸੰਗਤ ਢਾਕੇ ਦੀ ਗਿਰਦਨਿਵਾਹੀ ਨੂੰ ਗੁਰਦੁਆਰਾ ਢਾਕਾ ੨੨-੫-੧੬੯੧

(9) ਭਾਈ ਗੁਰਦਾਸ ਨੂੰ ੯-੧੦-੧੬੯੨ ਹਰਿਮੰਦਰ ਪਟਨਾ

(10) ਭਾਈ ਸੰਗਤੀਆ ੧੯-੨-੧੬੯੪ ਗੁ. ਅਹੀਆ ਗੰਜ ਲਖਨਊ

(11) ਭਾਈ ਤਿਲੋਕਾ ਰਾਮਾ ਨੂੰ ੨-੮-੧੬੯੬ ਕਿਲਾ ਮੁਬਾਰਕ ਪਟਿਆਲਾ

(12) ਸੰਗਤ ਭਾਈ ਰੂਪੇ ਦੀ, ਪਿੰਡ ਭਾਈ ਰੂਪਾ

(13) ਸੰਗਤ ਸ਼ਹਿਜ਼ਾਦੇ ਅਜ਼ੀਮ ਦੇ ਲਸ਼ਕਰ ਦੀ ੨੨-੭-੯੮ ਉੱਚਲਾ ਜ਼ਿਲ੍ਹਾ ਪੂਰਨੀਆ

(14) ਸੰਗਤ ਮਾਛੀਵਾੜੇ ਦੀ ੧੨-੩-੯੯ ਸੈਂਟਰਲ ਅਜਾਇਬ ਘਰ ਅੰਮ੍ਰਿਤਸਰ

(15) ਭਾਈ ਦੇਸ ਰਾਜ ਸਹਲੰਗ ਫਫੜੇ ੨੫-੪-੯੯ (ਪਿੰਡ ਫਫੜੇ ਭਾਈ ਕੇ)

(16) ਸੰਗਤ ਨੌਸ਼ਹਿਰਾ- ਨੌਸ਼ਹਿਰਾ ਪਨੂੰਆ ੫-੧੦-੯੯

(17) ਸੰਗਤ ਸਾਰੰਗ ਦੇਉ ੫-੧੦-੯੯ ਪਿੰਡ ਸਰਹਾਲੀ

(18) ਸੰਗਤ ਪਟਨ ਫ਼ਰੀਦ ੧-੨-੧੭੦੦ S.R.L. ASR

(19) ੪-੧੧-੧੭੦੦

(20) ਸੰਗਤ ਨੌਸ਼ਹਿਰਾ ੪-੧੧-੧੭੦੦ ਨੌਸ਼ਹਿਰਾ ਪਨੂੰਆ

(21) ਦਸੂਹਾ ਸੰਗਤ ੪-੧੧-੧੭੦੦ ਹਰਿਮੰਦਰ ਪਟਨਾ

(22) ਮਿਹਰ ਚੰਦ ਪੇਸ਼ਕਾਰ ੬-੨-੧੭੦੨ ਅਹੀਆ ਗੰਜ ਲਖਨਊ

(23) ਮਿਹਰ ਚੰਦ ਧਰਮ ਚੰਦ ੬-੨-੧੭੦੨ ਹਰਿਮੰਦਰ ਪਟਨਾ

(24) ਸੰਗਤ ਪਿਰਾਗ (ਪਰਯਾਗ) ੬-੨-੧੭੦੨ ਅਹੀਆ ਗੰਜ ਲਖਨਊ

(25) ਭਾਈ ਬਿੰਦਰਾਬਨ ਗੁਲਾਬ ਚੰਦ ਨੂੰ ੬-੨-੧੭੦੨ ਗੁਰਦੁਆਰਾ ਢਾਕਾ

(26) ਸੰਗਤ ਨੌਸ਼ਹਿਰਾ ੬-੨-੧੭੦੨ ਨੌਸ਼ਹਿਰਾ ਪਨੂੰਆ

(27) ਸੰਗਤ ਰੂਪੇਆਣਾ- ੧੭੦੨ ਦੁਰਗਾ ਸਿੰਘ ਪਟਿਆਲਾ

(28) ਭਾਈ ਸੁਖੀਆ ਪਰਸਾ ੧੭੦੪ ”

(29) ਸੰਗਤ ਚੋਹਲਾ (ਮਾਝਾ) ੪-੩-੧੭੦੬ ਨੌਸ਼ਹਿਰਾ ਪਨੂੰਆ

(30) ਬੈਰਾੜਾਂ ਤੇ ਭਾਈ ਰੂਪਾ ੨੧-੧੦-੧੭੦੬ ਭਾਈ ਰੂਪਾ

(31) ਧਉਲ ਦੀ ਸੰਗਤ ੨-੧੦-੧੭੦੭

(32) ਸੰਗਤ ਖਾਰਾ ੨-੧੦-੧੭੦੭ ਭਾਈ ਬਨੋਆਣੀ ਬੜੌਤ U. P.

(33) ਸੰਗਤ ਬਨਾਰਸ ੩-੨-੧੭੦੮ ਬੜੀ ਸੰਗਤ ਬਨਾਰਸ

## ਬੰਦਾ ਬਹਾਦਰ ਵੱਲੋਂ

(1) ਧਰਮ ਸਿੰਘ ਪਰਮ ਸਿੰਘ ਪਿੰਡ ਭਾਈ ਰੂਪਾ

(2) ਜਉਨਪੁਰ ਸੰਗਤ ੧੨-੧੨-੧੭੧੦ ਡਾ: ਗੰਡਾ ਸਿੰਘ ਪਟਿਆਲਾ

## ਮਾਤਾ ਸੁੰਦਰੀ ਜੀ

(1) ਵਾਸੀ ਪਟਨਾ ੧੨-੧੦-੧੭੧੭ ਹਰਿਮੰਦਰ ਪਟਨਾ

(2) ਵਾਸੀ ਪਟਨਾ ੨੯-੩-੧੭੨੧ ਹਰਿਮੰਦਰ ਪਟਨਾ

(3) ਵਾਸੀ ਪਟਨਾ ੨੦-੯-੧੭੨੨ ਹਰਿਮੰਦਰ ਪਟਨਾ

(4) ਵਾਸੀ ਪਟਨਾ ੨੦-੯-੧੭੨੨ ਹਰਿਮੰਦਰ ਪਟਨਾ

(5) ਗਾਜ਼ੀਪੁਰ ਜਮਾਨੀਆ ੨-੬-੧੭੨੩ ਗਊ ਘਾਟ ਪਟਨਾ

(6) ਚੈਨ ਸਿੰਘ ਆਲਮ ਸਿੰਘ ੧੮-੧੦-੧੭੨੩ ਹਰਿਮੰਦਰ ਪਟਨਾ

(7) ਕਬੀਲਾ ਭਾਈ ਰਾਮਾ ੧੩-੯-੧੭੨੮ ਭਾਈ ਰੂਪੇ ਕਾ ਪਿੰਡ

(8) ਪਟਨਾ ਸੰਗਤ ੧੭-੫-੧੭੩੦ ਹਰਿਮੰਦਰ ਪਟਨਾ

(9) ਪਟਨਾ ਸੰਗਤ ੧੦-੮-੧੭੩੦ ਹਰਿਮੰਦਰ ਪਟਨਾ

## ਮਾਤਾ ਸਾਹਿਬ ਦੇਵਾਂ ਜੀ

(1) ਕਬੀਲਾ ਭਾਈ ਰਾਮਾ – ?– ਭਾਈ ਦੁਰਗਾ ਸਿੰਘ ਪਟਿਆਲਾ

(2) ਭਾਈ ਆਲਮ ਸਿੰਘ ਜਮਾਇਤਦਾਰ ੧੦-੯-੧੭੨੬ ਹਰਿਮੰਦਰ ਪਟਨਾ

(3) ਸੰਗਤ ਪਟਨਾ ੨੭-੩-੧੭੨੯ ਹਰਿਮੰਦਰ ਪਟਨਾ

(4) ਸੰਗਤ ਬਨਾਰਸ ੧੯-੩-੧੭੩੦ ਬੜੀ ਸੰਗਤ ਬਨਾਰਸ

(5) ਪਟਨ ਸ਼ੇਖ਼ ਫ਼ਰੀਦ ੭-੧੨-੧੭੩੦ S R L ASR

(6) ਪਟਨ ਫ਼ਰੀਦ ੭-੧੨-੧੭੩੧ S R L ASR

(7) ਨੌਸ਼ਹਿਰਾ ਪਨੂੰਆ ੩੦-੫-੧੭੩੨ ਨੌਸ਼ਹਿਰਾ ਪਨੂੰਆ

(8) ਪਟਨ ਸ਼ੇਖ਼ ਫ਼ਰੀਦ ੧੭-੧੧-੧੭੩੨ S R L ASR

(9) ਭਾਈ ਮਾਨ ਸਿੰਘ ੩੦-੧੨-੧੭੩੪ S R L ASR

ਅਕਾਲ ਤਖ਼ਤ – ਪਟਨ ਦੀ ਸੰਗਤ ੧੨-੪-੧੭੫੯ S R L ASR

ਤਖ਼ਤ ਪਟਨਾ– ਸੰਗਤ ਨੰਦ ਨਗਰ ੪-੨-੧੭੬੨ ਗੁ. ਲਖੀਮਪੁਰ, ਪੂਰਨੀਆ

# ਹੁਕਮਨਾਮਿਆਂ ਸੰਬੰਧੀ ਤਕਨੀਕੀ ਸ਼ਬਦ

(1) ਅਲੂਫਾ (੧੦) ਰੋਜੀਨਾ, ਖਰਚਾ ਗੁਜ਼ਾਰਾ, ਤਨਖ਼ਾਹ।

(2) ਇਕ ਦਾਸੀ– ਇਕੋ ਅਕਾਲ ਪੁਰਖ ਦੇ ਸੇਵਕ।

(3) ਇਕ ਮਯਤ– ਇਕ ਸਲਾਹੀ, ਇਕੋ ਆਗੂ ਦੀ ਸਲਾਹ ਵਿਚ।

(4) ਇਲਾਇਚਾ– ਅਲਾਇਚਾ, ਲਾਚਾ, ਮੋਟੀ ਬੁਣਤੀ ਦੀ ਚਾਦਰ ਜਿਸ ਦੇ ਸਿਰਿਆਂ 'ਤੇ ਲਾਲ ਸੂਤਰ ਜਾਂ ਰੇਸ਼ਮ ਦੇ ਪੱਲੇ ਹੁੰਦੇ ਹਨ।

(5) ਸੇਹਤਖਾਨਾ– ਪਾਖਾਨੇ ਜਾਣ ਲਈ ਥਾਂ, ਟੱਟੀ ਲਈ ਪੜਦਾ, ਜੋ ਤੰਬੂ ਦੇ ਨਾਲ ਜ਼ਰਾ ਹਟਵਾਂ ਲਾਇਆ ਜਾਂਦਾ ਹੈ।

(6) ਕਲੰਦਰੀ– (੨੩) ਤੰਬੂ ਦਾ ਪੜਦਾ, ਇਕ ਕਿਸਮ ਦਾ ਰੇਸ਼ਮੀ ਕੱਪੜਾ।

(7) ਕਾਰਵਾਰਲਾ– ਕਾਰਮੁਖਤਾਰ, ਗੁਮਾਸ਼ਤਾ, ਉਗਰਾਹੀਆ।

(8) ਖਸਮਾਨਾ (੨, ੯, ੩੭) ਰੱਖਿਆ, ਸਹਾਇਤਾ, ਪੱਖ ਪੂਰਨਾ।

(9) ਗਾੜ੍ਹਾ (੨) ਮੋਟੀ ਪੀਢੀ ਬੁਣਤ ਦਾ ਖੱਡੀ ਦਾ ਮਜ਼ਬੂਤ ਕੱਪੜਾ।

(10) ਤੁਪਕ (੪੨) ਤੋਪ।

(11) ਧੁਖਧੁਖੀ (੬੩, ੬੪) ਧੁਕ ਧੁਕੀ, ਛਾਤੀ ਤੇ ਲਟਕਾਉਣ ਵਾਲੀ ਬਹੁਮੁੱਲੀ ਜੜਾਊ ਚੌਂਕੀ ਜੋ ਗਲ ਵਿਚ ਪਹਿਨੀ ਜਾਂਦੀ ਹੈ।

(12) ਪਹੁਤਾ (੨) ਪਹੁੰਚ ਗਿਆ।

(13) ਪਾਉ ਘੜੀ (੧੨) ਘੜੀ ਦਾ ਚੌਥਾ ਹਿੱਸਾ।

(14) ਬਾਸਨ– ਭਾਂਡਾ, ਬਰਤਨ, ਸੁਰਾਹੀ।

(15) ਬਾਸਲਾ (੨) ਬੋਰਾ।

(16) ਬੁਲਗਾਰ, ਬੁਲਗਾਰੀ (੪੧) ਖ਼ੁਸ਼ਬੂਦਾਰ ਕਮਾਇਆ ਹੋਇਆ ਚਮੜਾ, ਰੂਸੀ ਚਮੜਾ।

(17) ਬੋਇਦਾਰ (੪੧) ਖ਼ੁਸ਼ਬੂਦਾਰ।

(18) ਮਜਿਤ (੨) ਮਜਦ, ਵਡਿੱਕਾ, ਆਗੂ, ਵੱਡੇ ਦੀ ਸਲਾਹ, ਆਗਿਆ।

(19) ਮੁਜਰਾ (੬) ਹਿਸਾਬ ਵਿਚ ਗਿਣ ਲੈਣਾ, ਬਦਲੇ ਦੇ ਦੇਣਾ।

(20) ਮੇਵੜਾ (੫੬) ਡਾਕੀਆ, ਜੋ ਸੁਨੇਹਾ-ਚਿੱਠੀ ਲੈ ਕੇ ਦੌੜ ਕੇ ਪਹੁੰਚਾਵੇ।

(21) ਮੁਕੈਸ਼ੀ (੪੦) ਚਾਂਦੀ ਦੀਆਂ ਤਾਰਾਂ ਨਾਲ ਕੱਢਿਆ ਹੋਇਆ।

(22) ਮੁੰਜਹ (੪) ਵੱਲੋਂ ਤਰਫ਼ੋਂ, ਪਾਸਿਉਂ।

(23) ਰਾਵਟੀ (੨੩) ਰਾਉਟੀ ਰਾਉਂਟੀ, ਅਟਾਰੀ, ਮਮਟੀ, ਤੰਬੂ ਦੇ ਧੁਰ ਉੱਪਰ ਦਾ ਦੋਹਰਾ ਕੱਪੜਾ।

(24) ਲੋਚ ਕੇ (੧੧) ਟੋਲ ਕੇ, ਤਲਾਸ਼ ਕਰਕੇ, ਇੱਛਾ ਕਰਕੇ।

(25) ਵਾਸਨ- ਬਾਸਨ, ਭਾਂਡਾ, ਸੁਰਾਹੀ।

